## ਲੇਖਕ ਦੀਆਂ ਹੋਰ ਰਚਨਾਵਾਂ

1.ਸਭਹਨ ਕੇ ਸਿਰਮੌਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਜੀਵਨੀ-1986, 1998, 2016; 2. ਸਾਹਿਬੁ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਜੀਵਨੀ-1991; 3. ਸ਼ਹੀਦ ਬਾਬਾ ਲਹਿਣਾ ਸਿੰਘ (ਜੀਵਨੀ)-1992, 2004; 4. ਸੇਵਕ ਸੱਚੇ ਸਾਹ ਕੇ (ਵਿਅਕਤੀ-ਚਿੱਤਰ)-1992; 5. ਆਪਣੇ ਰੂ-ਬਰੂ (ਨਿਬੰਧ ਸੰਗ੍ਰਹਿ)-1999; 6. ਅਸਾਂ ਕੀ ਖੱਟਿਆ (ਨਿਬੰਧ ਸੰਗ੍ਰਹਿ)-1999; 7. ਅੰਧੇਰੈ ਦੀਪਕ ਬਾਲੀਐ (ਨਿਬੰਧ ਸੰਗ੍ਰਹਿ) 1999; 8. ਵਾਰ ਸ੍ਰੀ ਭਗਉਤੀ ਜੀ ਕੀ (ਇੱਕ ਅਧਿਐਨ)-2004; 9. ਨਾਮਧਾਰੀ ਇਤਿਹਾਸ-ਸੰਖੇਪ-2005; 10. ਟਕਸਾਲੀ ਪੰਜਾਬੀ ਵਿਆਕਰਨ-2006, 2017; 1 1. ਚਤੁਰ ਸਿਆਣਾ ਸੁਘੜੁ ਸੋਇ-2006; 12. ਜਿਨ ਟੁੱਟੀ ਲਈ ਮਿਲਾਇ ਜੀਵਨੀ(ਸ੍ਰੀ ਸਤਿਗੁਰੂ ਹਰੀ ਸਿੰਘ ਜੀ)-2006; 13. ਸਤਿਗੁਰੂ ਰਾਮ ਸਿੰਘ ਜੀ ਤੇ ਕੂਕਾ ਲਹਿਰ-2008; 14. ਚਾਰੇ ਕੁੰਡਾ ਭਾਲੀਆ-2011; 15. ਜਸਜੀਤ (ਨਾਵਲ)- 2011, 16. ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ (ਇੱਕ ਅਧਿਐਨ)-2013, 17. ਸੰਭਾਲ (ਕਾਵਿ-ਸੰਗ੍ਰਹਿ)-2015

**ਸਹਿਸੰਪਾਦਨਾਵਾਂ:** 1. ਕਥਾ-ਕਹਾਣੀ-1987; 2. ਵਡ ਪਰਤਾਪੁ ਅਚਰਜ-ਰੂਪ-1990; 3. ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ-1990; 4. ਪਰਤਾਪੁ ਸਦਾ ਗੁਰ ਕਾ ਘਟਿ ਘਟਿ-1991; 5. ਪੰਜਾਬੀ ਪਾਠ-ਪੁਸਤਕ ਭਾਗ-1-1994; 6. ਸਾਹਿਤ ਦੀਪਿਕਾ ਭਾਗ-1-1996; 7. ਸਾਹਿਤ ਦੀਪਿਕਾ ਭਾਗ-2-1997; 8. ਗਿਆਨ ਰਿਸ਼ਮਾਂ ਭਾਗ-1 ਤੋਂ 4-2003; 9. ਗਿਆਨ ਰਿਸ਼ਮਾਂ ਭਾਗ-5-2004; 10. ਤ੍ਰਿਪਤਾ ਭਾਗ-1 ਤੋਂ 5-2008; 11. ਸਕੂਲ-ਪੱਧਰੀ (ਪੰਜਾਬੀ) ਅਧਿਆਪਨ ਸਮੱਗਰੀ-2007; 12. ਆਓ! ਪੰਜਾਬੀ ਪੜ੍ਹੀਏ ਪੜ੍ਹਾਈਏ-2010; 13. ਵਾਰਤਕ ਰਿਸ਼ਮਾਂ-2010

**ਸੰਪਾਦਨਾਵਾਂ:** 1. ਪੰਜਾਬੀ ਪਾਠ-ਪੁਸਤਕ ਭਾਗ-2-1995; 2. ਰਾਮ ਵਿਯੋਗੀਆਂ ਦੇ ਬਾਰਾਂਮਾਹ-1995; 3. ਪੰਜਾਬੀ ਪਾਠ-ਪੁਸਤਕ ਭਾਗ-3-1997; 4. ਗਿਆਨੀ ਤੇਜਾ ਸਿੰਘ ਰਚਨਾਵਲੀ-2011

**ਅਨੁਵਾਦ:** 1. ਸਾਡੇ ਲਾਭਦਾਇਕ ਬੂਟੇ-1987

**ਹਿੰਦੀ:** १.बाबा लहणा सिंह शहीद्-२००४, २. संक्षिप्त नामधारी इतिहास-२००६, २०१२

**English:** 1. Namdhari Sikhs : A Brief History-2007, 13, 15; 2. Satguru Ram Singh and Kuka Movement-2012; 3. The Creator and the Satguru-ਕਰਤਾ ਪੁਰਖ ਅਤੇ ਸਤਿਗੁਰੂ-2014

**Te Kammrhe Visar** *(An Anthology of Articles)*

*by*

Tara Singh Anjan
M. : 8146524597, 9810216996

ARSEE PUBLISHERS
Office : 51 Parda Bagh, Darya Ganj, New Delhi-110002
email : arseepublishers@rediffmail.com
website : www.arseepublishers.com



ISBN : 978-81-8299-267-2



ਪਹਿਲੀ ਵਾਰ - 2018

ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼
51, ਪਰਦਾ ਬਾਗ, ਦਰਿਆਗੰਜ, ਨਵੀਂ ਦਿੱਲੀ-2
ਫ਼ੋਨ ਨੰ. : 23280657, 65966481

ਪ੍ਰਿੰਟਰ ਆਰਸੀ ਪ੍ਰਿੰਟਿਗ ਏਜੰਸੀ,
ਦਰਿਆਗੰਜ, ਨਵੀਂ ਦਿੱਲੀ-2

ਸੈਟਿੰਗ (ਗ੍ਰੈਫ਼ਿਕ ਡਿਜ਼ਾਇਨ ਹਾਊਸ) ਦਿੱਲੀ-95
ਫ਼ੋਨ ਨੰ. : 9212589410, 9311041166

ਮੁੱਲ 275/-

# ਤਤਕਰਾ

# ਗੁਸਾ ਮਨਿ ਨ ਹੰਢਾਇ

ਮਨੁੱਖਾਂ ਅੰਦਰ ਘੱਟ ਜਾ ਵੱਧ ਮਾਤਰਾ ਵਿੱਚ ਤਿੰਨੇ ਗੁਣ ਹੁੰਦੇ ਹਨ: ਤਮੋ ਗੁਣ, ਰਜੋ ਗੁਣ ਤੇ ਸਤੋ ਗੁਣ। ਕਿਸੇ ਨੂੰ ਸਮਝਾਉਣ ਵੇਲੇ ਤਮੋ ਗੁਣ ਕਾਬੂ ਰੱਖਣ ਲਈ ਕਿਹਾ ਜਾਂਦਾ ਹੈ ਭਾਵ ਗੁੱਸੇ ਨੂੰ ਘੱਟ ਕਰਨ ਲਈ। ਗੁੱਸੇ ਵਿਚ ਆਇਆ ਬੰਦਾ ਆਪਿਓਂ ਬਾਹਰ ਹੋ ਜਾਂਦਾ ਹੈ ਤੇ ਹੋਰ ਦਾ ਕੀ ਆਪਣਾ ਵੀ ਨੁਕਸਾਨ ਕਰ ਬੈਠਦਾ ਹੈ।

ਉਂਜ ਜ਼ਹਿਰ ਨੂੰ ਸਭ ਤੋਂ ਵੱਧ ਹਾਨੀਕਾਰਕ ਮੰਨਿਆ ਜਾਂਦਾ ਹੈ। ਜ਼ਹਿਰ ਖਾਣਾ ਯਮ ਦੇ ਬੂਹੇ 'ਤੇ ਪਹੁੰਚਾ ਦਿੰਦਾ ਹੈ। ਜ਼ਹਿਰ ਖਾ ਕੇ ਮਰਨ ਵਾਲਾ ਤਾਂ ਮਰ ਜਾਂਦਾ ਹੈ ਪਰ ਪਿਛੋਂ ਜਦ ਉਸ ਦੇ ਬਾਰੇ ਪੁੱਛ-ਪੜਤਾਲ ਹੁੰਦੀ ਹੈ ਤਾਂ ਪੁਲਿਸ ਤੇ ਕਾਨੂੰਨ ਰਾਹੀਂ ਹੋਰਾਂ ਦੀ ਧੂਹ ਘਸੀਟ ਹੁੰਦੀ ਹੈ ਕਿ ਜ਼ਹਿਰ ਕਿਸ ਨੇ ਦਿੱਤਾ? ਕਿਉਂ ਦਿੱਤਾ? ਕਿਵੇਂ ਦਿੱਤਾ? ਅਤੇ ਉਸ ਅਨੁਸਾਰ ਹੀ ਉਹਨਾਂ ਨੂੰ ਭੁਗਤਣਾ ਪੈਂਦਾ ਹੈ, ਜਿਹੜੇ ਫੜੇ ਜਾਂਦੇ ਹਨ ਪਰ ਗੁੱਸਾ ਜ਼ਹਿਰ ਤੋਂ ਵੀ ਭੈੜਾ ਸਮਝਿਆ ਗਿਆ ਹੈ ਕਿਉਂਕਿ ਜ਼ਹਿਰ ਜਿਸ ਭਾਂਡੇ ਵਿਚ ਰੱਖਿਆ ਜਾਂਦਾ ਹੈ, ਉਸ ਦਾ ਕੁਝ ਨਹੀਂ ਵਿਗੜਦਾ ਪਰ ਗੁੱਸਾ ਉਸ ਨੂੰ ਨਾਨੀ ਚੇਤੇ ਕਰਾ ਦਿੰਦਾ ਹੈ। ਸਾਰੁਕਤਾਵਲੀ ਦਾ ਕਰਤਾ ਪੰਡਤ ਹਰਦਿਆਲ ਲਿਖਦਾ ਹੈ:

*ਕਾਲਕੂਟ ਅਰ ਕ੍ਰੋਧ ਮੈਂ, ਬੜੋ ਅੰਤਰੋ ਆਹਿ।*
*ਕ੍ਰੋਧ ਨਿਜਾਸ੍ਰੈ ਕੋ ਦਹੈ, ਵਿਖ ਨਹਿ ਸ੍ਵਾਸ੍ਰੈ ਦਾਹਿ।*

ਭਾਵ ਕਾਲਕੂਟ, ਜ਼ਹਿਰ ਦੇ ਸ੍ਵਾਸ੍ਰੈ ਜਿਹੜਾ ਉਸ ਨੂੰ ਆਸਰਾ ਦਿੰਦਾ ਹੈ ਉਸ ਭਾਂਡੇ ਨੂੰ ਨਹੀਂ ਸਾੜਦਾ ਪਰ ਕ੍ਰੋਧ ਨਿੱਜ ਨੂੰ ਆਸਰਾ ਦੇਣ ਵਾਲੇ ਨੂੰ ਸਾੜ ਦਿੰਦਾ ਹੈ।

ਪੰਜਵੇਂ ਪਾਤਸ਼ਾਹ ਨੇ ਸਹਿਸਕ੍ਰਿਤੀ ਸਲੋਕਾਂ ਵਿਚ ਕ੍ਰੋਧ ਨੂੰ ਸੰਬੋਧਿਤ ਹੋ ਕੇ ਲਿਖਿਆ ਹੈ ਕਿ ਤੂੰ ਲੜਾਈ ਝਗੜੇ ਦੀ ਜੜ੍ਹ ਹੈਂ, ਤੇਰੇ ਅੰਦਰ ਦਇਆ ਪੈਦਾ ਹੀ ਨਹੀਂ ਹੁੰਦੀ। ਵਿਸ਼ਈ ਲੋਕ ਤੇਰੇ ਕਰੋਤਿ-ਕ੍ਰੋਧ-ਦੇ ਵੱਸ ਵਿੱਚ ਹਨ ਤੇ ਉਸ ਅੱਗੇ ਬਾਂਦਰ ਵਾਂਗ ਨੱਚਦੇ ਹਨ।

*ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨਾ ਉਪਰਜਤੇ॥*
*ਬਿਖਯੰਤ ਜੀਵੰ ਵਸੰਕਰੋਤਿ ਨਿਰਤੵੰ*
*ਕਰੋਤਿ ਜਥਾ ਮਰਕਟਹ॥*

ਬਾਂਦਰ ਚੰਚਲ ਹੁੰਦਾ ਹੈ ਕਦੇ ਟਿਕ ਕੇ ਨਹੀਂ ਬੈਠਦਾ, ਕਿਸੇ ਦੇ ਕਾਬੂ ਨਹੀਂ ਆਉਂਦਾ ਪਰ ਮਦਾਰੀ ਦੇ ਕਾਬੂ ਆਇਆ ਬਾਂਦਰ ਕਿਵੇਂ ਬਾਂਦਰ-ਬਾਂਦਰੀ ਦੇ ਤਮਾਸ਼ੇ ਵਿਚ ਵਿਹਾਰ ਕਰਦਾ ਹੈ, ਕਈਆਂ ਨੇ ਕਈ ਵਾਰ ਵੇਖਿਆ ਹੋਵੇਗਾ ਨੱਚਦੇ ਨੂੰ।

ਕੋਈ ਸਿਆਣਾ ਜਦ ਵੀ ਕਿਸੇ ਨੂੰ ਗੁੱਸੇ ਵਿੱਚ ਲਾਲ-ਪੀਲਾ ਹੋਇਆ ਵੇਖਦਾ ਹੈ ਤਾਂ ਸਮਝਾਉਂਦਾ ਹੈ ਗੁੱਸਾ ਥੁੱਕ ਦੇ। ਗੁਸੈਲ ਕਹੇ ਕਿ ਪਤਾ ਨਹੀਂ ਉਸ ਨੇ ਕਿਵੇਂ ਗੁੱਸਾ ਪੀ ਲਿਆ ਤਾਂ ਇਸ ਦਾ ਮਤਲਬ ਇਹ ਹੈ ਕਿ ਉਸ ਨੇ ਗੁੱਸੇ ਤੋਂ ਛੁਟਕਾਰਾ ਨਹੀਂ ਪਾਇਆ। ਉਹ ਅਜੇ ਵਿੱਸ ਘੋਲਦਾ ਹੈ। ਅਜਿਹੇ ਵਿਅਕਤੀਆਂ ਨੂੰ ਆਚਾਰੀਆ ਰਜਨੀਸ਼ ਨੇ ਸਮਝਾਇਆ ਹੈ:

"ਕ੍ਰੋਧ ਨੂੰ ਦਬਾਉਣ ਨਾਲ ਕ੍ਰੋਧ ਅੰਦਰ ਪ੍ਰਾਣਾਂ ਨਾਲ ਜੁੜ ਜਾਂਦਾ ਹੈ। ਨਿਕਲਿਆ ਕ੍ਰੋਧ ਤਾਂ ਥੋੜ੍ਹੀ ਦੇਰ ਦਾ ਸਾਥੀ ਹੁੰਦਾ ਹੈ ਪਰ ਦੱਬਿਆ ਹੋਇਆ ਕ੍ਰੋਧ ਜ਼ਿੰਦਗੀ ਭਰ ਲਈ ਸਾਥੀ ਬਣ ਜਾਂਦਾ ਹੈ। ਕ੍ਰੋਧ ਨੂੰ ਦਬਾਇਆਂ ਪੂਰੀ ਸ਼ਖ਼ਸੀਅਤ ਕ੍ਰੋਧ ਨਾਲ ਭਰ ਜਾਂਦੀ ਹੈ।

ਚਾਣਕਿਆ ਇਸ ਨੂੰ ਯਮਰਾਜ ਦੀ ਮੂਰਤ ਕਹਿੰਦਾ ਹੈ।ਯਮਰਾਜ ਮਨੁੱਖ ਦਾ ਕਿੰਨਾ ਕੁ ਮਿੱਤਰ ਹੈ ਕਿਸੇ ਨੂੰ ਭੁੱਲਿਆ ਹੋਇਆ ਨਹੀਂ। ਹਾਂ, ਜਿਸ ਨੂੰ ਆਪਣੀ ਜ਼ਿੰਦਗੀ ਨਾਲ ਪਿਆਰ ਨਹੀਂ, ਉਹ ਕਰੇਗਾ ਗੁੱਸਾ। ਭਾਵੇਂ ਗੁੱਸੇ ਵਿਚ ਕਿਸੇ ਨੂੰ ਗਾਲ੍ਹਾਂ ਕੱਢੇ, ਡਾਂਗ ਸੋਟਾ ਮਾਰੇ ਜਾਂ ਫਿਰ ਕੋਈ ਰਫਲ-ਬੰਦੂਕ ਵਰਗਾ ਮਾਰੂ ਹਥਿਆਰ ਚਲਾਇਆ ਹੋਵੇ, ਵਾਪਸ ਨਹੀਂ ਮੁੜਦਾ। ਤਦੇ ਸਿਆਣਿਆ ਨੇ ਕਿਹਾ ਹੈ, ਬੋਲ ਜ਼ਬਾਨੋ ਤੇ ਤੀਰ ਕਮਾਨੋ ਕੱਢਿਆ ਵਾਪਸ ਨਹੀਂ ਹੁੰਦਾ।

ਕ੍ਰੋਧ ਚੰਡਾਲ ਹੈ। ਤੀਜੇ ਪਾਤਸ਼ਾਹ ਉਸ ਵਿਅਕਤੀ ਤੋਂ ਵੀ ਵਿੱਥ ਰੱਖਣ ਲਈ ਲਿਖਦੇ ਹਨ ਜਿਹਨਾ ਅੰਦਰ ਇਸ ਚੰਡਾਲ ਦਾ ਵਾਸਾ ਹੈ:

*ਓਨਾ ਪਾਸਿ ਦੁਆਸਿ ਨ ਭਿਟੀਐ*
*ਜਿਨ ਅੰਤਰਿ ਕ੍ਰੋਧ ਚੰਡਾਲੁ॥*

ਬੱਚਾ ਕੋਰਾ ਕਾਗਜ਼ ਹੁੰਦਾ ਹੈ ਪਰ ਉਸ ਦੇ ਕਿਸੇ ਕਾਰਨ ਅੜੀ ਕਰਨ ਕਰਕੇ ਅਸੀਂ ਕਹਿ ਦਿੰਦੇ ਹਾਂ ਬੜਾ ਗੁਸੈਲ ਹੈ, ਅਸੀਂ ਕਈ ਵਾਰ ਤਾਂ ਉਸ ਨੂੰ ਪਿਆਰ ਨਾਲ ਵਿਹਾਰ ਕਰਕੇ ਜਾਂ ਸਮਝਾ ਬੁਝਾ ਕੇ ਰਾਹ 'ਤੇ ਲਿਆਉਂਦੇ ਹਾਂ ਪਰ ਕਈ ਵਾਰ ਉਸ

ਬਾਰੇ ਲਾਪਰਵਾਹੀ ਦਿਖਾਉਂਦੇ ਹਾਂ ਜਾਂ ਬਿਨਾ ਸੋਚਿਆਂ ਉਸ ਨੂੰ ਹੱਲਾਸ਼ੇਰੀ ਦਿੰਦੇ ਹਾਂ। ਅਸੀਂ ਕਹਿੰਦੇ ਹਾਂ ਮਾਰ ਚਪੇੜ, ਕੱਢ ਗਾਲ੍ਹ ਤੇ ਬੜੇ ਖ਼ੁਸ਼ ਹੁੰਦੇ ਹਾਂ, ਉਸ ਦੇ ਇਸ ਤਰ੍ਹਾਂ ਕਰਨ ਉੱਤੇ। ਇਹ ਨਹੀਂ ਧਿਆਨ ਕਰਦੇ ਕਿ ਅਸੀਂ ਲਾਡ ਨਾਲ ਉਸ ਦੇ ਗੁੱਸੇ ਨੂੰ ਪੱਕਾ ਕਰ ਰਹੇ ਹਾਂ। ਉਸ ਨੂੰ ਸ਼ਹਿ ਦੇ ਰਹੇ ਹਾਂ, ਉਸ ਨੂੰ ਵਿਗਾੜ ਰਹੇ ਹਾਂ। ਉਹ ਐਸਾ ਵਿਗੜਦਾ ਹੈ ਕਿ ਰਾਹੇ ਰਾਸ ਹੀ ਨਹੀਂ ਅਉਂਦਾ। ਉਸ ਨੂੰ ਸੁਧਾਰਨ ਦੇ ਸਾਰੇ ਰਸਤੇ ਬੰਦ ਹੋ ਜਾਂਦੇ ਹਨ।

ਵੱਡਿਆਂ ਨੂੰ ਗੁੱਸਾ ਆਉਂਦਾ ਹੈ ਤਾਂ ਉਸ ਨੂੰ ਛੱਡਣ ਦੀ ਥਾਂ ਛੋਟਿਆਂ ਕਮਜ਼ੋਰਾਂ ’ਤੇ ਕੱਢਦੇ ਹਨ। ਉਹ ਛੋਟਾ ਉਸ ਦੇ ਅਹੁਦੇ ਅਨੁਸਾਰ ਹੋ ਸਕਦਾ ਹੈ, ਰਿਸ਼ਤੇ ਅਨੁਸਾਰ ਹੋ ਸਕਦਾ ਹੈ, ਤਾਕਤ ਅਨੁਸਾਰ ਹੋ ਸਕਦਾ ਹੈ ਜਾਂ ਕਿਸੇ ਹੋਰ ਤਰ੍ਹਾਂ ਨਾਲ। ਵੱਡਾ ਉਸ ਨੂੰ ਪ੍ਰੇਸ਼ਾਨ ਕਰਨ ਵਿਚ ਕਸਰ ਨਹੀਂ ਛੱਡਦਾ।ਆਮ ਵੇਖਿਆ ਹੈ ਕਿ ਛੋਟੇ ਭੈਣ ਭਰਾ ਨੂੰ ਵੱਡੇ ਤੋਂ ਸ਼ਿਕਾਇਤ ਰਹਿੰਦੀ ਹੈ ਕਿ ਉਸ ਨੇ ਉਸ ਦੀ ਚੀਜ਼ ਲੈ ਲਈ, ਉਸ ਨੇ ਉਸ ਨਾਲ ਧੌਲ ਧੱਫਾ ਕੀਤਾ। ਛੋਟਾ ਰੂੰ-ਰੂੰ ਕਰਦਾ ਗੁੱਸੇ ਵਿਚ ਜਦ ਮਾਂ ਪਿਓ ਨੂੰ ਸ਼ਿਕਾਇਤ ਕਰਦਾ ਹੈ ਤਾਂ ਅਗੋਂ ਉਹ ਦੀ ਵੱਟੀ ਨਹੀਂ ਵਾਹੁੰਦੇ, ਤਾਂ ਉਸ ਅੰਦਰ ਗੁੱਸਾ ਇਕੱਠਾ ਹੁੰਦਾ ਜਾਂਦਾ ਹੈ ਜਿਹੜਾ ਉਸ ਦੇ ਭਰਾ ਨਾਲ ਹੀ ਨਹੀਂ ਹੋਰਾਂ ਨਾਲ ਵੀ ਸੰਬੰਧ ਚੰਗੇ ਨਾ ਹੋਣ ਦਾ ਕਾਰਨ ਬਣਦਾ ਹੈ। ਵੱਡਾ ਹੋ ਕੇ ਉਹ ਹਰ ਕਿਸੇ ਉੱਤੇ ਗੁੱਸਾ ਕੱਢਣਾ ਚਾਹੁੰਦਾ ਹੈ। ਸੋ ਕਿਤੇ ਮਾਰ ਵੀ ਖਾ ਬੈਠਦਾ ਹੈ।

ਵਿਚਾਰੀ ਔਰਤ ਕੀ ਕਰੇ? ਮਾਪਿਆਂ ਦੇ ਗੁੱਸੇ ਤੋਂ ਦੁਖੀ ਹੋ ਕੇ, ਚਾਈਂ ਚਾਈਂ ਸਹੁਰੇ ਆਉਂਦੀ ਹੈ ਕਿ ਸੁੱਖ ਭੋਗੇਗੀ ਪਰ ਜੇ ਪਤੀ ਵੀ ਅੱਗ ਦੀ ਨਾਲ਼ ਹੋਵੇ ਤੇ ਸੱਸ ਨਨਾਣ ਵੀ ਬਲਦੀ ਉੱਤੇ ਤੇਲ ਪਾਉਣ ਵਾਲ਼ੀਆਂ ਹੋਣ ਤਾਂ ਉਹ ਕੀ ਕਰੇ ਬੰਦਾ, ਬੰਦਾ ਬਣੇ ਤਾਂ ਹੀ ਸੁੱਖ ਬਣਦਾ ਹੈ। ਜੇ ਕਹੇ ਕਿ ਆਟਾ ਗੁੰਨ੍ਹਦੀ ਹਿਲਦੀ ਕਿਉਂ ਹੈ ਤਾਂ ਕੋਈ ਕੀ ਕਰੇ! ਕਈ ਵਾਰ ਦੋਹਾਂ ਜੀਆਂ ਦੀ ਲੜਾਈ ਦਾ ਕੋਈ ਠੋਸ ਕਾਰਨ ਨਹੀਂ ਹੁੰਦਾ। ਬੰਦਾ ਆਪਣੀ ਧੌਂਸ ਜਮਾਉਣ ਲਈ ਹੀ ਇੰਜ ਕਰਦਾ ਹੈ। ਚੰਗੇ ਭਲੇ ਤੁਰੇ-ਤੁਰੇ ਜਾਂਦਿਆਂ ਕਿਸੇ ਗੱਲੋਂ ਮੂੰਹ ਸੁਜਾ ਲਵੇਗਾ। ਜੇ ਔਰਤ ਗੱਲ ਦਾ ਜਵਾਬ ਨਾ ਦੇਵੇ ਤਾਂ ਜਵਾਬ ਕਿਉਂ ਨਹੀਂ ਦਿੰਦੀ, ਜੇ ਠੀਕ ਜਵਾਬ ਨਾ ਦੇਵੇ ਤਾਂ ਤੈਨੂੰ ਅਕਲ ਨਹੀਂ, ਜੇ ਗੱਲ ਜਾਂ ਕੰਮ ਵਿਚ ਕੋਈ ਕਮੀ ਰਹਿ ਜਾਏ ਤਾਂ ਤੈਨੂੰ ਮਾਪਿਆਂ ਨੇ ਕੀ ਸਿਖਾ ਕੇ ਭੇਜਿਆ ਹੈ ਜਾਂ ਕੁੱਝ ਹੋਰ?

ਇਕ ਪੜ੍ਹੀ-ਲਿਖੀ, ਨੌਕਰੀ ਕਰਦੀ ਬੀਬੀ ਨੇ ਦੱਸਿਆ ਕਿ ਸਵੇਰੇ ਕੰਮ ’ਤੇ ਜਾਣ ਲੱਗਿਆਂ ਉਹ ਦੋਵੇਂ ਜੀਅ ਆਪਸ ਵਿਚ ਗੁੱਸੇ ਰਾਜ਼ੀ ਹੋਣ ਲੱਗੇ, ਤਾਂ ਉਸ ਨੇ ਸਹਿਜੇ ਹੀ ਕਿਹਾ, “ਮੈਂ ਵੀ ਬੰਦਾ ਹਾਂ, ਮੈਨੂੰ ਵੀ ਗੁੱਸਾ ਆ ਸਕਦਾ ਹੈ।“ ਤਾਂ ਬਣ ਗਿਆ ਬਾਤ ਦਾ ਬਤੰਗੜ ਕਿ ਆਪਣੇ ਆਪ ਨੂੰ ਬੰਦਾ ਸਮਝਦੀ ਹੈ। ਮਤਲਬ ਕਿ

ਜਨਾਨੀ ਨਹੀਂ ਸਮਝਦੀ ਤੇ ਸੱਸ ਵੀ ਆ ਗਈ ਤੇ ਗੁੱਸੇ ਨੇ ਐਸਾ ਭਿਅੰਕਰ ਰੂਪ ਧਾਰਿਆ ਕਿ ਰਹੇ ਰੱਬ ਦਾ ਨਾਂਅ। ਅਰਸਤੂ ਨੇ ਲਿਖਿਆ ਹੈ:

"ਗੁੱਸੇ ਹੋਣ ਦਾ ਅਧਿਕਾਰ ਕੇਵਲ ਉਸ ਵਿਅਕਤੀ ਨੂੰ ਹੈ ਜਿਸ ਨੂੰ ਠੀਕ ਸਮੇਂ ਉੱਤੇ, ਠੀਕ ਵਿਅਕਤੀ ਨਾਲ਼, ਠੀਕ ਉਦੇਸ਼ ਲਈ ਸਹੀ ਮਾਤਰਾ ਵਿਚ ਅਤੇ ਢੁੱਕਵੇਂ ਢੰਗ ਨਾਲ ਗੁੱਸੇ ਹੋਣ ਦੇ ਸਲੀਕੇ ਦਾ ਗਿਆਨ ਹੈ।"

ਗੁੱਸਾ ਕਈ ਵਾਰ ਅਸੀਂ ਬਾਹਰੋਂ ਘਰ ਲੈ ਕੇ ਆਉਂਦੇ ਹਾਂ। ਅਖਾਣ ਹੈ, ਡਿਗੀ ਖੋਤੀ ਤੋਂ ਗੁੱਸਾ ਘੁਮਿਆਰ 'ਤੇ। ਆਪ ਤਾਂ ਸੰਭਲਣਾ ਨਹੀਂ ਦੂਜੇ ਨੂੰ ਦੋਸ਼ ਦੇਣਾ। ਇਕ ਵਾਰ ਇਕ ਵਿਅਕਤੀ ਇੱਕ ਗੱਡੀ ਤੋਂ ਡਿੱਗ ਪਿਆ। ਅਸਲ ਵਿਚ ਗੱਡੀ ਪਲੇਟਫਾਰਮ 'ਤੇ ਆ ਕੇ ਰੁਕੀ ਸੀ ਪਰ ਉਚੇ ਥਾਂ ਨੂੰ ਛੱਡ ਕੇ ਉਸ ਵਾਲਾ ਡੱਬਾ ਅੱਗੇ ਜਾ ਨਿਕਲਿਆ। ਉਸ ਸੋਚਿਆ ਉੱਚਾ ਹਿੱਸਾ ਹੈ, ਉਤਰਿਆਂ ਚਾਨਚੱਕ ਡਿੱਗਣ ਨਾਲ ਲੱਤ ਟੁੱਟ ਗਈ ਪਰ ਇਹ ਤਾਂ ਸਿਆਣਾ ਸੀ ਉਸ ਨੇ ਗੱਡੀ ਜਾਂ ਪਲੇਟਫਾਰਮ ਦਾ ਕੋਈ ਕਸੂਰ ਨਹੀਂ ਕੱਢਿਆ। ਕੋਈ ਹੋਰ ਹੁੰਦਾ ਤਾਂ ਗੁੱਸੇ ਵਿਚ ਰੇਲਵੇ 'ਤੇ ਪਰਚਾ ਦੇ ਦਿੰਦਾ।

ਬੰਦਾ ਕੰਮ 'ਤੇ ਜਾਂਦਾ ਹੈ ਨੌਕਰੀ ਤੇ ਉਸ ਦੇ ਅਫ਼ਸਰ ਨੂੰ ਉਸ ਦਾ ਕੰਮ ਪਸੰਦ ਨਹੀਂ ਆਉਂਦਾ। ਉਹ ਮੂੰਹ ਸੁਜਾਈ ਬੁੜਬੁੜਾਉਂਦਾ ਆਉਂਦਾ ਕਹਿੰਦਾ ਹੈ ਕਿ ਅਫ਼ਸਰ ਘਰੋਂ ਲੜ ਕੇ ਆਇਆ ਹੋਵੇਗਾ, ਆਪ ਘਰ ਜਾਂਦਾ ਹੈ, ਸੜਿਆ ਭੁਜਿਆ ਭਾਂਡੇ ਭੰਨਦਾ ਹੈ, ਘਰਵਾਲੀ ਨੂੰ ਖਰ੍ਹਵਾ ਬੋਲਦਾ ਹੈ, ਘਰ ਵਾਲੀ ਗੁੱਸੇ ਵਿਚ ਆਈ ਬੱਚਿਆਂ ਨੂੰ ਕਚੀਚੀਆਂ ਲੈ ਲੈ ਪੈਂਦੀ ਹੈ। ਬਿਨਾ ਗੱਲ ਤੋਂ ਕਲਹ-ਕਲੰਦਰ ਵੱਸੇ ਘੜਿਓਂ ਪਾਣੀ ਨੱਸੇ।

ਜਿਹੜੇ ਵੱਡੇ ਅਧਿਕਾਰੀ ਆਪਣੇ ਮਾਤਹਿਤਾਂ ਨੂੰ ਗੁੱਸੇ ਨਹੀਂ ਕਰਦੇ, ਉਹਨਾਂ ਨੂੰ ਪਿਆਰ ਨਾਲ ਸਮਝਾਉਂਦੇ ਹਨ, ਉਹਨਾਂ ਨੂੰ ਢੁੱਕਵਾਂ ਮਾਣ-ਸਤਿਕਾਰ ਦਿੰਦੇ ਹਨ, ਉਹ ਸਹੀ ਚੰਗੇਰਾ ਤੇ ਵਧੇਰਾ ਕੰਮ ਕਰਦੇ ਹਨ।

ਘਰ ਪਰਿਵਾਰ ਵਿਚ ਹੀ ਸੁਰਗੀ ਜੀਵੜੇ ਉਹੀ ਹਨ ਜਿਨ੍ਹਾਂ ਦੇ ਘਰ 'ਤੇ ਗੁੱਸੇ ਦਾ ਕਬਜ਼ਾ ਨਹੀਂ ਹੈ। ਨਹੀਂ ਤਾ ਘਰ ਕਾਹਦਾ ਹੋਇਆ। ਸਿਰਫ਼ ਘਰਾਂ ਪਰਿਵਾਰਾਂ, ਦਫ਼ਤਰਾਂ ਦੀ ਗੱਲ ਨਹੀਂ ਪੰਥਾਂ, ਧਰਮਾਂ, ਦੇਸਾਂ ਤੇ ਹੋਰ ਅਦਾਰਿਆਂ ਦੀਆਂ ਜ਼ੁੰਮੇਵਾਰੀਆਂ ਸੰਭਾਲੀਂ ਬੈਠੇ ਵਿਅਕਤੀ ਧੀਰਜਵਾਨ ਹੋਣਗੇ ਤਾਂ ਸੁੱਖ ਹੋਏਗਾ। ਨਹੀਂ ਤਾਂ ਗੁੱਸਾ ਸਭ ਕੁੱਝ ਖ਼ਰਾਬ ਕਰ ਦੇਵੇਗਾ। ਵੱਖ-ਵੱਖ ਧਰਮਾਂ ਦੇ ਲੋਕ ਤਾਂ ਆਪਸ ਵਿਚ ਲੜਦੇ ਹੀ ਹਨ, ਕੋਈ ਕਿਸੇ ਦਾ ਧਰਮ ਪਰਿਵਰਤਨ ਕਰਨਾ ਸਵਾਬ ਸਮਝਦਾ ਹੈ, ਉਸ ਦੇ ਮੰਦਰ ਮਸੀਤਾਂ, ਗਿਰਜੇ, ਬੁੱਤ ਢਾਉਣਾ ਚਾਹੁੰਦਾ ਹੈ। ਕੋਈ ਉਹਨਾਂ ਨੂੰ ਬਚਾਉਣਾ

ਚਾਹੁੰਦਾ ਹੈ। ਇਹ ਤਾਂ ਇੱਕ ਗੱਲ ਹੈ ਪਰ ਇੱਕੋ ਧਰਮ ਦੇ ਪੈਰੋਕਾਰ ਵੀ ਆਪਸ ਵਿਚ ਲੜਦੇ ਹਨ। ਉਹ ਲੜਾਈ ਡਾਂਗ-ਸੋਟੇ ਦੀ, ਵੋਟ ਦੀ ਜਾਂ ਕਿਸੇ ਹੋਰ ਤਰ੍ਹਾਂ ਦੀ ਹੋ ਸਕਦੀ ਹੈ, ਅਸਲ ਲੜਾਈ ਤਾਂ ਕਬਜ਼ੇ ਦੀ ਹੈ, ਚੌਧਰਾਹਟ ਦੀ, ਪ੍ਰਧਾਨਗੀ ਦੀ। ਉਹ ਕਿਸੇ ਮੰਦਰ, ਗੁਰਦੁਆਰੇ ਜਾਂ ਹੋਰ ਧਾਰਮਿਕ ਸਥਾਨ ਦੀ ਹੋ ਸਕਦੀ ਹੈ। ਇਸ ਦੇ ਮੂਲ ਵਿੱਚ ਹੁੰਦੀ ਹੈ ਭੁੱਖ ਤੇ ਗੁੱਸਾ ਕਿ ਦੂਜੇ ਨੂੰ ਨਹੀਂ ਜਿੱਤਣ ਦੇਣਾ। ਉਸ ਦੀ ਨਾ ਚੱਲੇ ਮੇਰੀ ਚੱਲੇ। ਧਰਮ ਕਿਥੇ ਰਹਿ ਗਿਆ। ਇਹ ਗੁੱਸਾ ਜਾਨ ਲੇਵਾ ਵੀ ਹੋ ਸਕਦਾ ਹੈ।

ਜਾਨਾਂ ਉਦੋਂ ਜਾਂਦੀਆਂ ਹਨ ਜਦੋਂ ਗੁੱਸੇ ਵਿਚ ਦੋ ਧੜੇ ਲੜਦੇ ਹਨ। ਉਹ ਧੜੇ, ਜ਼ਾਤਾਂ, ਬਰਾਦਰੀਆਂ ਤੋਂ ਵਧ ਕੇ ਧਰਮਾਂ ਤੇ ਦੇਸਾਂ ਦੇ ਹੋ ਜ਼ਾਂਦੇ ਹਨ। ਗੁੱਸੇ ਵਿਚ ਦੂਜੇ ਨੂੰ ਲੱਤ ਹੇਠੋਂ ਲੰਘਾਉਣ ਦੀ ਗੱਲ ਹੁੰਦੀ ਹੈ ਜਾਂ ਕਈ ਵਾਰ ਬੀਜ ਨਾਸ ਕਰਨ ਦੀ। ਇਸ ਨਾਲ ਨੁਕਸਾਨ ਆਪਣਾ ਵੀ ਹੁੰਦਾ ਹੈ। ਭਾਰਤੀ ਸਾਹਿਤ ਦੇ ਦੋ ਮਹਾਂ-ਕਾਵਿ ਰਮਾਇਣ ਤੇ ਮਹਾਭਾਰਤ ਗੁੱਸੇ ਕਾਰਨ ਹੋਏ ਮਹਾ-ਯੁੱਧਾਂ ਵਿਚ ਹੋਏ ਨੁਕਸਾਨ ਦੇ ਨਮੂਨੇ ਹਨ ਪਰ ਲੜਾਈਆਂ ਫਿਰ ਵੀ ਹੋਈਆਂ। ਕਿਸੇ ਗੁੱਸਾ ਨਹੀਂ ਥੁੱਕਿਆ ਸਗੋਂ ਵਿੱਸ ਘੋਲ਼ਦੇ ਰਹੇ।

ਗੁੱਸਾ ਥੁੱਕਣ ਦੀ ਮਿਸਾਲ ਸਮਰਾਟ ਅਸ਼ੋਕ ਦੀ ਮਿਲਦੀ ਹੈ। ਉਸ ਨੂੰ ਕਾਲਿੰਗਾ ਦੀ ਲੜਾਈ ਦੀ ਜਿੱਤ-ਜਿੱਤ ਨਹੀਂ ਲਗੀ ਕਿਉਂਕਿ ਉਸ ਵਿਚ ਲਾਸ਼ਾਂ ਦੇ ਅੰਬਾਰ ਲੱਗ ਗਏ। ਜਦ ਉਸ ਨੂੰ ਅਹਿਸਾਸ ਹੋਇਆ ਤਾਂ ਉਹ ਅਮਨ ਪਸੰਦ ਬਣ ਗਿਆ, ਅਮਨ ਪੁਜਾਰੀ।

ਵੀਹਵੀਂ ਸਦੀ ਦੇ ਮਹਾਯੁੱਧਾਂ ਨੇ ਕਿੰਨੀ ਤਬਾਹੀ ਮਚਾਈ ਸੀ। ਲੱਖਾਂ ਜਾਨਾਂ ਦਾ ਘਾਣ ਹੋਇਆ। ਦੇਸ ਤਬਾਹ ਹੋ ਗਏ। ਜੇ ਗੁੱਸੇ ਨੂੰ ਕਾਬੂ ਰਖ ਕੇ ਜਿਓ ਤੇ ਜੀਣ ਦਿਓ ਦੇ ਰਾਹ ਤੇ ਤੁਰਿਆ ਜਾਂਦਾ ਤਾਂ ਕਿੰਨਾ ਚੰਗਾ ਹੁੰਦਾ। ਹੁਣ ਵੀ ਵੱਡੇ ਦੇਸ ਮਾਰੂ ਹਥਿਆਰਾਂ ਦੀ ਦੌੜ ਵਿਚ ਹਨ। ਕਿਤੇ ਨਾ ਕਿਤੇ ਕੋਈ ਧਮਾਕਾ ਹੁੰਦਾ ਹੈ, ਕੋਈ ਘਰ ਸੁੰਨਾ ਹੋ ਜਾਂਦਾ ਹੈ ਪਰ ਸੁੱਖ ਤਾਂ ਹੀ ਮਿਲ ਸਕਦਾ ਹੈ ਜੇ ਕਿਸੇ ਨੇ ਗੁੱਸਾ ਥੁੱਕਣਾ ਹੈ। ਲੜਾਈ ਛੱਡਣੀ ਹੈ, ਹਥਿਆਰ ਸੁੱਟਣੇ ਹਨ।

ਗੁੱਸਾ ਥੁੱਕਣ ਦਾ ਸਫਰ ਪਿਛਲ ਪੈਰੀਂ ਤੁਰਨ ਦਾ ਸਫ਼ਰ ਹੈ। ਦੇਸ ਤੇ ਸਮਾਜ ਜਾਂ ਧਰਮ ਤੇ ਉਸ ਤੋਂ ਨਿਜ ਤੱਕ ਦਾ ਸਫ਼ਰ ਹੈ।

ਨਿੱਜੀ ਤੌਰ 'ਤੇ ਭਜਨ ਬੰਦਗੀ ਦਾ ਵੀ ਕੀ ਲਾਭ ਜੇ ਗੁੱਸਾ ਨਹੀਂ ਛਡਿਆ। ਸਗੋਂ ਸਰਾਪ ਦੇਣ ਵੱਲ ਤੁਰ ਪਿਆ। ਪੁਰਾਣ ਕਥਾਵਾਂ ਵਿੱਚ ਇੱਕ ਚਰਿੱਤਰ ਆਉਂਦਾ ਹੈ ਦੁਰਬਾਸਾ ਰਿਖੀ ਦਾ, ਬੜਾ ਗੁਸੈਲ ਸੀ। ਗੱਲ-ਗੱਲ 'ਤੇ ਸਰਾਪ ਦੇਣ ਨੂੰ ਤਿਆਰ

ਰਹਿੰਦਾ ਸੀ। ਉਸ ਦੇ ਪਿਤਾ ਅਤ੍ਰੀ ਰਿਖੀ ਤੇ ਮਾਤਾ ਅਨਸੂਈਆ ਤਾਂ ਚੰਗੇ ਸੁਭਾਅ ਦੇ ਸਨ। ਇਸ ਨੇ, ਇਸ ਦੀ ਹਉਮੈ ਨੂੰ ਪੱਠੇ ਨਾ ਪੈਣ ਕਾਰਨ ਆਪਣਾ ਸਤਿਕਾਰ ਸਹੀ ਨਾ ਹੋਣ ਕਰਕੇ ਗੁੱਸੇ ਵਿੱਚ ਆ ਕੇ ਸ਼ਕੁੰਤਲਾ, ਇੰਦਰ, ਕ੍ਰਿਸ਼ਨ, ਕੁੰਤੀ ਆਦਿ ਸਭ ਨੂੰ ਹੀ ਸਰਾਪ ਦਿਤਾ। ਇਕ ਵਾਰ ਜਦ ਸੂਰਜ ਬੰਸੀ ਮਹਾਰਾਜਾ ਅੰਬਰੀਕ ਨੇ ਕੱਤਕ ਦੀ ਇਕਾਦਸੀ ਦਾ ਰੱਖਿਆ ਵਰਤ ਖੋਲ੍ਹਣਾ ਸੀ ਤਾਂ ਦੇਵਨੇਤ ਆਏ, ਦੁਰਬਾਸਾ ਰਿਖੀ ਨੂੰ ਉਸ ਨੇ ਭੋਜਨ ਛਕਣ ਲਈ ਸੱਦਾ ਦਿਤਾ। ਦੁਰਬਾਸਾ ਇਸ਼ਨਾਨ ਕਰਕੇ ਆਉਣ ਦਾ ਕਹਿ ਕੇ ਚਲਾ ਗਿਆ। ਉਸ ਨੂੰ ਆਉਣ ਵਿਚ ਬਹੁਤੀ ਦੇਰ ਹੋ ਗਈ ਤਾਂ ਮਹਾਰਾਜਾ ਅੰਬਰੀਕ ਜਿਹੜਾ ਸੂਰਜ ਵੰਸ਼ ਦੇ ਇਸ਼ਵਾਕੂ ਦਾ ਅਠਾਈਵਾਂ ਉੱਤਰਾਧਿਕਾਰੀ ਸੀ, ਨੇ ਪ੍ਰੋਹਿਤ ਤੋਂ ਚਰਨਾਮ੍ਰਿਤ ਲੈ ਕੇ ਵਰਤ ਖੋਲ੍ਹ ਕੇ ਖ਼ੁਦ ਭੋਜਨ ਕਰ ਲਿਆ। ਰਿਖੀ ਆ ਕੇ ਉਸ ਦੇ ਪਹਿਲਾਂ ਭੋਜਨ ਕਰਨ ਨੂੰ ਆਪਣਾ ਨਿਰਾਦਰ ਮੰਨ ਕੇ ਗੁੱਸੇ ਵਿਚ ਸਰਾਪ ਦੇਣ ਲੱਗਾ ਤਾਂ ਸੁਦਰਸ਼ਨ ਚੱਕਰ ਕਾਲ ਰੂਪ ਧਾਰ ਕੇ ਉਸ ਦੇ ਪਿੱਛੇ ਪੈ ਗਿਆ। ਉਹ ਤਿੰਨਾਂ ਲੋਕਾਂ ਵਿਚ ਜਾਨ ਬਚਾਉਣ ਲਈ ਭੱਜਾ ਪਰ ਉਹ ਪਰਤਾਪੀ ਰਾਜੇ ਅੰਬਰੀਕ ਦੀ ਸ਼ਰਨ ਪੈ ਕੇ ਹੀ ਬਚਿਆ।

ਮਤਲਬ ਕਿ ਉਦੋਂ ਪਤਾ ਲੱਗਦਾ ਹੈ ਜਦੋਂ ਸੇਰ ਨੂੰ ਸਵਾ ਸੇਰ ਆ ਮਿਲਦਾ ਹੈ। ਆਪਣੇ ਭਾਅ ਦੀ ਬਣਦੀ ਹੈ। ਸੋ ਕਿਉਂ ਨਾ ਨਿੱਜੀ ਤੌਰ 'ਤੇ ਗੁੱਸੇ ਤੋਂ ਨਿਜਾਤ ਪਾਈ ਜਾਏ।

ਅਸੀਂ ਤੰਦਰੁਸਤ ਰਹਿਣਾ ਚਾਹੁੰਦੇ ਹਾਂ ਸੁਖੀ-ਸੁਹੇਲਾ ਜੀਵਨ ਜੀਣ ਨੂੰ ਉੱਤਮ ਸਮਝਦੇ ਹਾਂ। ਸੜਦੇ-ਕ੍ਰਿਝਦੇ ਨਹੀਂ ਰਹਿਣਾ ਚਾਹੁੰਦੇ। ਉਸਾਰੂ ਕੰਮ ਕਰਨਾ ਚਾਹੁੰਦੇ ਹਾਂ, ਤਰੱਕੀ ਕਰਨਾ ਚਾਹੁੰਦੇ ਹਾਂ। ਜੇ ਅਸੀਂ ਗੁੱਸਾ ਥੁੱਕ ਦਿੰਦੇ ਹਾਂ ਤਾਂ ਸਾਡੀ ਕਿੰਨੀ ਊਰਜਾ ਨਸ਼ਟ ਹੋਣ ਤੋਂ ਬਚ ਸਕਦੀ ਹੈ। ਸੋ ਕਰਨਾ ਤਾਂ ਆਪ ਹੀ ਹੈ, ਸਮਝਾਉਣਾ ਵੀ ਆਪਣੇ ਆਪ ਨੂੰ ਹੈ। ਚੰਗਾ ਹੈ ਕਿ ਅਸੀਂ ਆਪਣੇ ਮਨ ਨੂੰ ਸਮਝਾਈਏ ਕਿ ਗੁੱਸਾ ਬਾਹਰ ਕੱਢ, ਇਸ ਨੂੰ ਛੱਡ। ਇੰਜ ਦਿਮਾਗ਼ ਨੂੰ ਗੁੱਸਾ ਕਰਨ ਲਈ ਦਲੀਲ ਨਹੀਂ ਲੱਭਣੀ ਪਏਗੀ ਤੇ ਸਰੀਰ ਨੂੰ ਗੁੱਸਾ ਕਰਨ ਦਾ ਗ਼ੈਰ ਜ਼ਰੂਰੀ ਤੇ ਮੰਦਾ ਕਰਮ ਨਹੀਂ ਕਰਨਾ ਪਵੇਗਾ।

# ਨਿੰਦਾ ਭਲੀ ਕਿਸੈ ਕੀ ਨਾਹੀ

ਮਨੁੱਖ ਕਈ ਵਾਰ ਬਿਨਾ ਕਿਸੇ ਲੋੜ ਤੋਂ, ਬਿਨਾ ਕਿਸੇ ਗੱਲ ਤੋਂ ਕਿਸੇ ਦੇ ਨੁਕਸ ਕੱਢਣ ਵਲ ਝੁਕਾਅ ਬਣਾ ਲੈਂਦਾ ਹੈ। ਉਸ ਨੂੰ ਕਿਸੇ ਦੀਆਂ ਗ਼ਲਤੀਆਂ ਲੱਭਣ ਜਾਂ ਕੱਢਣ ਜਾਂ ਸੁਣਨ ਵਿਚ ਸਵਾਦ ਆਉਂਦਾ ਹੈ। ਐਸਾ ਮਨੁੱਖ ਆਪ ਨਿੰਦਿਆ ਕਰਦਾ ਹੈ ਜਾਂ ਸੁਣਦਾ ਹੈ।

ਨਿੰਦਿਆ ਦਾ ਮਤਲਬ ਤਾਂ ਕਿਸੇ 'ਤੇ ਦੋਸ਼ ਲਾਉਣਾ, ਕਿਸੇ ਦੀ ਬਦਨਾਮੀ ਕਰਨਾ ਹੈ। ਅਸਲ ਵਿਚ ਅਸੀਂ ਜਦੋਂ ਕਿਸੇ ਪ੍ਰਤੀ ਵੈਰ ਭਾਵ ਰੱਖਦੇ ਹਾਂ, ਈਰਖਾ ਰੱਖਦੇ ਹਾਂ, ਉਸ ਨੂੰ ਛੋਟਾ ਕਰਨਾ ਚਾਹੁੰਦੇ ਹਾਂ ਤਾਂ ਦੂਜਿਆਂ ਵਿੱਚ ਉਸ ਨੂੰ ਬਦਨਾਮ ਕਰਨ ਲਈ ਉਸ ਦੀ ਨਿੰਦਿਆ ਕਰਦੇ ਹਾਂ। ਪਹਿਲਾਂ ਪਹਿਲ ਤਾਂ ਐਵੇਂ ਸਵਾਦ ਵਾਸਤੇ ਇੰਜ ਕਰੀਦਾ ਹੈ, ਹੌਲੀ-ਹੌਲੀ ਇੰਜ ਕਰਨ ਦੀ ਆਦਤ ਪੈ ਜਾਂਦੀ ਹੈ। ਸਾਨੂੰ ਨਿੰਦਿਆ ਕਰਨੀ ਚੰਗੀ ਲੱਗਦੀ ਹੈ। ਇਸ ਦਾ ਸਵਾਦ ਪੈ ਜਾਂਦਾ ਹੈ ਪਰ ਗੁਰਬਾਣੀ ਨੇ ਇਸ ਨੂੰ ਵਡਿਆਇਆ ਨਹੀਂ, ਸਗੋਂ ਇਸ ਤੋਂ ਵਰਜਿਆ ਹੈ, ਰੋਕਿਆ ਹੈ। ਏਸੇ ਕਰਕੇ ਤੀਜੇ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ!

***ਨਿੰਦਾ ਭਲੀ ਕਿਸੈ ਕੀ ਨਾਹੀ॥***

ਕਿਸੇ ਕੀ ਨਾਹੀ ਵਿਚ ਚੰਗੇ ਮਾੜੇ ਦੀ ਵੰਡ ਨਹੀਂ ਕੀਤੀ। ਜੇ ਸਾਡੀਆਂ ਨਜ਼ਰਾਂ ਵਿਚ ਕੋਈ ਸੱਚ-ਮੁੱਚ ਮੰਦਾ ਕਰਮ ਕਰਦਾ ਹੈ, ਮਾੜਾ ਕਰਦਾ ਹੈ, ਖੋਟਾ ਬੀਜ ਬੀਜਦਾ ਹੈ ਤਾਂ ਵੀ ਉਸ ਦੀ ਨਿੰਦਿਆ ਕਰਨਾ ਸਾਡੇ ਲਈ ਸੋਭਦਾ ਨਹੀਂ।

ਜਦੋਂ ਨਿੰਦਿਆ ਕਰਨਾ ਸਾਡੀ ਆਦਤ ਬਣ ਜਾਂਦੀ ਹੈ, ਤਾਂ ਇਸ ਨੂੰ ਅਸੀਂ ਛੱਡ ਨਹੀਂ ਸਕਦੇ। ਭਾਈ ਗੁਰਦਾਸ ਨੇ ਇਕ ਪਉੜੀ ਵਿਚ ਲਿਖਿਆ ਹੈ ਜਿਵੇਂ ਕਿਸੇ ਕੁੱਤੇ ਨੂੰ ਜੇ ਬਾਦਸ਼ਾਹ ਬਣਾ ਦਿੱਤਾ ਜਾਵੇ ਤਾਂ ਫਿਰ ਵੀ ਉਸ ਦੀ ਚੱਕੀ ਨੂੰ ਚੱਟਣ ਦੀ ਆਦਤ ਨਹੀਂ ਜਾਂਦੀ। ਜੇ ਅਸੀਂ ਬੜੇ ਪਿਆਰ ਨਾਲ ਪੁਚਕਾਰ ਕੇ ਕਿਸੇ ਸੱਪ ਨੂੰ ਅੰਮ੍ਰਿਤ ਰੂਪੀ ਦੁੱਧ ਪਿਆਈਏ ਤਾਂ ਉਸ ਅੰਦਰ ਦਾ ਜ਼ਹਿਰੀਲਾ ਸੁਭਾਅ ਖ਼ਤਮ ਨਹੀਂ ਹੁੰਦਾ।

ਉਹ ਆਪਣੇ ਮੁੱਖ ਤੋਂ ਜ਼ਹਿਰ ਹੀ ਸੁੱਟੇਗਾ। ਪੱਥਰ ਦਾ ਸੁਭਾਅ ਹੈ ਸਖ਼ਤੀ। ਜੇ ਪੱਥਰ ਨੂੰ ਪਾਣੀ ਵਿਚ ਵੀ ਰੱਖਿਆ ਜਾਵੇ ਤਾਂ ਉਸ ਦੇ ਸੁਭਾਅ ਵਿਚ ਕੋਈ ਤਬਦੀਲੀ ਨਹੀਂ ਆਉਂਦੀ, ਜੇ ਉਸ ਨੂੰ ਕੋਈ ਸਖ਼ਤ ਚੀਜ਼ ਮਾਰੋਗੇ ਤਾਂ ਉਸ ਅੰਦਰੋਂ ਚੰਗਿਆੜੇ ਹੀ ਨਿਕਲਣਗੇ। ਏਸੇ ਤਰ੍ਹਾਂ ਨਿੰਦਿਆ ਕਰਨ ਵਾਲਾ ਬਦਲ ਨਹੀਂ ਸਕਦਾ। ਉਸ ਨੂੰ ਨਿੰਦਿਆ ਕਰਨ ਤੋਂ ਰੋਕਿਆ ਨਹੀਂ ਜਾ ਸਕਦਾ!

*ਤਿਉ ਨਿੰਦਕ ਪਰ ਨਿੰਦ*
*ਹੂੰ ਹਟ ਮੂਲ ਨ ਹਟੇ॥*

ਪਰ ਇਸ ਨਿੰਦਿਆ ਕਰਨ ਦੇ ਨਸ਼ੇ ਦਾ ਲਾਹਾ ਕੀ ਹੁੰਦਾ ਹੈ ਅਸੀਂ ਸੋਚਦੇ ਨਹੀਂ ਪਰ ਇੱਕ ਗੱਲ ਤਾਂ ਸਾਫ਼ ਹੈ ਸਾਡਾ ਮਨ ਜੋ ਚਿਤਵਦਾ ਹੈ ਉਸ ਦਾ ਕੁਝ ਹਿੱਸਾ ਹੀ ਜ਼ੁਬਾਨ ਰਾਹੀਂ ਪ੍ਰਗਟ ਹੁੰਦਾ ਹੈ। ਜੇ ਅਸੀਂ ਕਿਸੇ ਦੀ ਕੁਝ ਸ਼ਬਦਾਂ ਵਿੱਚ ਨਿੰਦਿਆ ਕਰਦੇ ਹਾਂ ਤਾਂ ਸਾਡੇ ਅੰਦਰ ਪਤਾ ਨਹੀਂ ਨਿੰਦਿਆ ਦੀਆਂ ਕਿੰਨੀਆਂ ਕੰਡਿਆਲੀਆਂ ਥੋਹਰਾਂ ਉੱਗੀਆਂ ਹੁੰਦੀਆਂ ਹਨ। ਸਾਡੇ ਅੰਦਰ ਕਿਸੇ ਦੂਜੇ ਬਾਰੇ ਕਿੰਨਾ ਜ਼ਹਿਰ ਭਰਿਆ ਹੁੰਦਾ ਹੈ ਕੀ ਜ਼ਹਿਰ ਕਦੀ ਸੁੱਖ ਦਿੰਦਾ ਹੈ? ਕਿਉਂਕਿ ਉਹ ਤਾਂ ਭਾਵੇਂ ਉਸ ਭਾਂਡੇ ਨੂੰ ਨਾ ਗਾਲਦਾ ਹੋਵੇ ਜਿਸ ਵਿੱਚ ਉਹ ਰੱਖਿਆ ਹੋਇਆ ਹੈ ਪਰ ਮਨੁੱਖ ਦੇ ਅੰਦਰ ਕਿਸੇ ਨਮਿਤ ਈਰਖਾ, ਦਵੈਸ਼, ਸਾੜਾ, ਵੈਰ-ਵਿਰੋਧ ਦਾ ਜ਼ਹਿਰ ਅੰਦਰ ਨੂੰ ਪ੍ਰੇਸ਼ਾਨ ਕਰ ਦਿੰਦਾ ਹੈ ਅਤੇ ਇਸ ਤਰ੍ਹਾਂ ਨਿੰਦਕ ਆਪਣੀ ਜੜ੍ਹ ਆਪ ਪੁੱਟਦਾ ਹੈ। ਮਹਾਨ ਨੀਤੀਵਾਨ ਚਾਣਕਯ ਨੇ ਕੁਝ ਮਿਸਾਲਾਂ ਦੇ ਕੇ ਨਿੰਦਕ ਨੂੰ ਨੀਚ ਆਖਿਆ ਹੈ। ਚਾਨਕਯ ਨੀਤੀ ਵਿਚ ਲਿਖਿਆ ਹੈ:

"ਪੰਛੀਆਂ ਵਿੱਚ ਕਾਂ, ਪਸ਼ੂਆਂ ਵਿੱਚ ਕੁੱਤਾ, ਆਦਮੀਆਂ ਵਿੱਚ ਨਿੰਦਕ ਅਤੇ ਰਿਸ਼ੀਆਂ ਵਿੱਚ ਬੁਰੇ ਆਚਰਨ ਵਾਲਾ ਨੀਚ ਕਹਾਉਂਦਾ ਹੈ। ਜੇ ਫਿਰ ਵੀ ਅਸੀਂ ਇਸ ਬਾਰੇ ਨਾ ਸੋਚੀਏ ਤਾਂ ਵਧੀਆ ਗੱਲ ਨਹੀਂ।"

ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਇਸ ਨੂੰ ਸਭ ਤੋਂ ਮਾੜਾ ਕਰਮ ਸਮਝਦੇ ਹਨ। ਸ਼ਾਇਦ ਇਸੇ ਕਰਕੇ ਹੀ ਉਹਨਾਂ ਲਿਖਿਆ ਹੈ:

*ਪ੍ਰਥਮੇ ਛੋਡੀ ਪਰਾਈ ਨਿੰਦਾ॥*
*ਉਤਰਿ ਗਈ ਸਭ ਮਨ ਕੀ ਚਿੰਦਾ॥*

ਅਸੀਂ ਏਸੇ ਕਰਕੇ ਹੀ ਨਿੰਦਾ ਕਰਦੇ ਹਾਂ ਕਿ ਦੂਜਿਆਂ ਨੂੰ ਔਗੁਣਹਾਰੇ ਸਮਝਦੇ ਹਾਂ, ਗੁਨਾਹਗਾਰ ਸਮਝਦੇ ਹਾਂ ਤੇ ਦੂਜੇ ਪਾਸੇ ਆਪਣੇ ਆਪ ਨੂੰ ਆਦਰਸ਼ ਪੁਰਸ਼ ਸਮਝਦੇ ਹਾਂ, ਉਚੇ, ਸੁੱਚੇ, ਵੱਡੇ, ਚੰਗੇਰੇ, ਪਰਉਪਕਾਰੀ ਪਰ ਜੇ ਨਿੰਦਿਆ ਦੀ ਗੱਲ ਨੂੰ ਪਾਸੇ ਵੀ ਰੱਖ ਲਈਏ, ਤਾਂ ਕੀ ਆਪਣੇ ਆਪ ਨੂੰ ਫੰਨੇ ਖਾਂ ਸਮਝਣਾ ਹਉਮੈ-

ਹੰਕਾਰ ਨੂੰ ਜਨਮ ਨਹੀਂ ਦਿੰਦਾ? ਕੀ ਇਹ ਹੰਕਾਰ ਸਾਡੇ ਗੁਣਾਂ ਉਤੇ ਜੇ ਕੋਈ ਹਨ ਤਾਂ ਪਾਣੀ ਨਹੀਂ ਫੇਰ ਦਿੰਦਾ? ਜੇ ਇੰਜ ਹੈ ਤਾਂ ਸਾਡੇ ਪੱਲੇ ਕੀ ਰਹਿ ਜਾਂਦਾ ਹੈ?

ਜੇ ਅਧਿਆਤਮਿਕ ਦ੍ਰਿਸ਼ਟੀ ਤੋਂ ਦੇਖੀਏ ਤਾਂ ਹਰੀ ਨੂੰ ਨਾ ਹੰਕਾਰ ਕਰਨ ਵਾਲਾ ਚੰਗਾ ਲੱਗਦਾ ਹੈ, ਨਾ ਨਿੰਦਿਆ ਕਰਨ ਵਾਲਾ। ਅਸੀਂ ਰੋਜ਼ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹਾਂ। ਜੇ ਕੋਈ ਦੇਰ ਨਾਲ ਵੀ ਕਿਸੇ ਗੁਰਦੁਆਰੇ ਵਿੱਚ ਆਉਂਦਾ ਹੈ, ਤਾਂ ਚੌਥੇ ਪਾਤਸ਼ਾਹ ਦਾ ਆਖ਼ਰੀ ਛੱਕਾ ਪੜ੍ਹਨ ਤੱਕ ਤਾਂ ਆ ਹੀ ਜਾਂਦਾ ਹੋਏਗਾ। ਉਸ ਛੱਕੇ ਵਿੱਚ ਕੇਵਲ ਏਨਾਂ ਹੀ ਨਹੀਂ ਲਿਖਿਆ:

***ਹਰਿ ਜੁਗੁ ਜੁਗੁ ਭਗਤ ਉਪਾਇਆ***
***ਪੈਜ ਰਖਦਾ ਆਇਆ ਰਾਮ ਰਾਜੇ॥***
***ਹਰਣਾਖਸੁ ਦੁਸਟੁ ਹਰਿ ਮਾਰਿਆ***
***ਪ੍ਰਹਲਾਦੁ ਤਰਾਇਆ॥***

ਇਸ ਤੋਂ ਅਗੇ ਵੀ ਲਿਖਿਆ ਹੈ-

ਹਰਨਾਖਸ਼ ਨੂੰ ਏਸੇ ਕਰਕੇ ਮਾਰਿਆ ਸੀ ਕਿ ਉਸ ਦੇ ਹੰਕਾਰ ਨੇ ਉਸ ਨੂੰ ਆਪਾ ਭੁਲਾ ਦਿੱਤਾ ਸੀ। ਔਰ ਹੰਕਾਰੀਆਂ ਨਾਲ ਤਾਂ ਅਕਾਲ ਪੁਰਖ ਹੀ ਨਹੀਂ ਅਤੇ ਨਾ ਹੀ ਨਿੰਦਕਾਂ ਨਾਲ ਹੁੰਦਾ ਹੈ। ਏਸੇ ਕਰਕੇ ਇਸ ਛੱਕੇ ਦੀ ਅਗਲੀ ਤੁਕ ਵਿੱਚ ਲਿਖਿਆ ਹੈ:

***ਅਹੰਕਾਰੀਆ ਨਿੰਦਕਾ ਪਿਠਿ ਦੇਇ***
***ਨਾਮਦੇਉ ਮੁਖਿ ਲਾਇਆ॥***

ਨਿੰਦਿਆ ਕਰਨ ਵਾਲੇ ਕਿਸੇ ਆਗੂ, ਕਿਸੇ ਸਾਧ-ਸੰਤ ਦੀ ਨਿੰਦਿਆ ਕਰਨ ਤੋਂ ਪ੍ਰਹੇਜ਼ ਕਰਦੇ ਹੀ ਨਹੀਂ, ਉਹ ਤਾਂ ਸਤਿਗੁਰੂ ਦੀ ਨਿੰਦਿਆ ਕਰਨ ਤੋਂ ਵੀ ਆਪਣੇ ਆਪ ਨੂੰ ਨਹੀਂ ਬਚਾਉਂਦੇ।

***ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ***
***ਸੁ ਅਉਖਾ ਜਗ ਮਹਿ ਹੋਇਆ॥***
***ਨਰਕ ਘੋਰੁ ਦੁਖ ਖੂਹੁ ਹੈ ਓਥੈ***
***ਪਕੜਿ ਓਹੁ ਢੋਇਆ॥***
***ਕੂਕ ਪੁਕਾਰ ਕੋ ਨ ਸੁਣੇ***
***ਓਹੁ ਅਉਖਾ ਹੋਇ ਹੋਇ ਰੋਇਆ॥***
***ਓਨਿ ਹਲਤੁ ਪਲਤੁ ਸਭੁ ਗਵਾਇਆ***

*ਲਾਹਾ ਮੂਲੁ ਸਭੁ ਖੋਇਆ॥*
*ਓਹੁ ਤੇਲੀ ਸੰਦਾ ਬਲਦੁ ਕਰਿ*
*ਨਿਤ ਭਲਕੇ ਉਠਿ ਪ੍ਰਭਿ ਜੋਇਆ॥*
*ਹਰਿ ਵੇਖੈ ਸੁਣੈ ਨਿਤ ਸਭੁ ਕਿਛੁ*
*ਤਿਦੂ ਕਿਛੁ ਗੁਝਾ ਨ ਹੋਇਆ॥*
*ਜੈਸਾ ਬੀਜੈ ਸੋ ਲੁਣੈ*
*ਜੇਹਾ ਪੁਰਬਿ ਕਿਨੈ ਬੋਇਆ॥* -ਮਹਲਾ - 4

ਸਤਿਗੁਰੂ ਦੀ ਨਿੰਦਾ ਕਰਨ ਵਾਲਾ ਆਪਣਾ ਲੋਕ-ਪ੍ਰਲੋਕ ਗਵਾ ਬੈਠਦਾ ਹੈ ਪਰ ਉਹ ਇਸ ਤੋਂ ਆਪਣੇ ਆਪ ਨੂੰ ਬਚਾਉਂਦਾ ਨਹੀਂ। ਤੇਲੀ ਦੇ ਬਲਦ ਵਰਗਾ ਉਸ ਦਾ ਸੁਭਾਅ ਹੁੰਦਾ ਹੈ। ਉਹ ਆਪਣੇ ਉਸ ਚੱਕਰ ਵਿੱਚ ਹੀ ਪਿਆ ਰਹਿੰਦਾ ਹੈ।

ਭਾਈ ਗੁਰਦਾਸ ਨੇ 35ਵੀਂ ਵਾਰ ਵਿੱਚ ਕੁਝ ਪਉੜੀਆਂ ਨਿੰਦਕ ਨਾਲ ਸੰਬੰਧਿਤ ਹੀ ਲਿਖੀਆਂ ਹਨ। ਇੱਕ ਪਉੜੀ ਵਿੱਚ ਉਹ ਲਿਖਦੇ ਹਨ-

*ਲਸਣੁ ਲੁਕਾਇਆ ਨਾ ਲੁਕੈ*
*ਬਹਿ ਖਾਜੈ ਕੂਣੈ।*
*ਕਾਲਾ ਕੰਬਲੁ ਉਜਲਾ*
*ਕਿਉਂ ਹੋਏ ਸਬੂਣੈ॥*
*ਡੇਮੂ ਖਖਰ ਜੋ ਛੁਹੈ*
*ਦਿਸੈ ਮੁਹਿ ਸੁਣੈ।*
*ਕਿਤੈ ਕੰਮ ਨ ਆਵਈ*
*ਲਾਵਣੁ ਬਿਨੁ ਲੂਣੈ।*
*ਨਿੰਦਕਿ ਨਾਮ ਵਿਸਾਰਿਆ*
*ਗੁਰ ਗਿਆਨੁ ਵਿਹੂਣੈ।*
*ਹਲਤਿ ਪਲਤਿ ਸੁਖੁ ਨਾ ਲਹੈ*
*ਦੁਖੀਆ ਸਿਰੁ ਝੂਣੈ॥*

ਅਸਲ ਵਿੱਚ ਜਿਸ ਰਾਹ 'ਤੇ ਚੱਲਾਂਗੇ, ਉਹ ਕੁਝ ਹੀ ਸਾਨੂੰ ਦਿਸੇਗਾ। ਜਦੋਂ ਨਿੰਦਿਆ ਕਰਨ ਵੱਲ ਤੁਰਾਂਗੇ ਤਾਂ ਨਾ ਹੀ ਸਾਨੂੰ ਨਾਮ ਵੱਲ ਚਿੱਤ ਲਾਉਣ ਦਾ ਧਿਆਨ ਰਹੇਗਾ, ਨਾ ਹੀ ਗੁਰੂ ਦੇ ਗਿਆਨ ਨਾਲ ਜੁੜਨ ਦੀ ਭਾਵਨਾ ਬਣੇਗੀ। ਸਗੋਂ ਪੰਜਵੇਂ ਪਾਤਸ਼ਾਹ ਦੇ ਕਹਿਣ ਅਨੁਸਾਰ ਅਸੀਂ ਦੂਜਿਆਂ ਦੀਆਂ ਗ਼ਲਤੀਆਂ ਲੱਭਾਂਗੇ। ਜੇ ਕੋਈ ਗ਼ਲਤੀ ਲੱਭ ਗਈ ਤਾਂ ਅਸੀਂ ਬੜੇ ਖ਼ੁਸ਼ ਹੋਵਾਂਗੇ। ਇਸ ਦੇ ਉਲਟ ਜੇ ਸਾਨੂੰ ਕਿਸੇ ਦੇ ਗੁਣ ਪਤਾ ਲੱਗਣਗੇ ਤਾਂ ਸਾਡੇ ਮੂੰਹ ਦਾ ਸਵਾਦ ਇੰਜ ਹੋ ਜਾਵੇਗਾ ਜਿਵੇਂ ਕੁਨੀਨ ਖਾਧੀ ਹੋਵੇ। ਸਾਡਾ ਚਿਹਰਾ ਹੀ ਉਤਰ ਜਾਏਗੇ-

*ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਰੈ*
*ਭਲੋ ਦੇਖਿ ਦੁਖ ਭਰੀਐ॥*
*ਆਠ ਪਹਰ ਚਿਤਵੈ ਨਹੀਪਹੁਚੈ*
*ਬੁਰਾ ਚਿਤਵਤ ਚਿਤਵਤ ਮਰੀਐ॥*

ਅਸੀਂ ਕਿਸੇ ਵੱਡੇ ਆਦਮੀ ਦਾ ਸੋਚਦੇ-ਸੋਚਦੇ ਆਪਣੇ ਆਪ ਨੂੰ ਦੁਖੀ ਕਰ ਲੈਂਦੇ ਹਾਂ।

ਮਹਾਭਾਰਤ ਵਿੱਚ ਇਸ ਦੇ ਉਲਟ ਨਿੰਦਾ ਸਹਿਣ ਕਰਨ ਵਾਲੇ ਦੇ ਸੁਭਾਅ ਬਾਰੇ ਵੀ ਲਿਖਿਆ ਹੈ ਕਿ ਉਹ ਕਿਸ ਤਰ੍ਹਾਂ ਦਾ ਸੁਭਾਅ ਰਖਦਾ ਹੈ। ਆਪਣੇ ਆਪ ਨੂੰ ਸੁਖੀ ਤੇ ਸੌਖਾ ਰੱਖਣ ਦਾ ਇਹ ਵੀ ਇੱਕ ਗੁਣ ਹੈ।

"ਆਪਣੀ ਨਿੰਦਾ ਸਹਿਣ ਕਰਨ ਦੀ ਸ਼ਕਤੀ ਰੱਖਣ ਵਾਲਾ ਵਿਅਕਤੀ ਵਿਸ਼ਵ 'ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ।"

ਦੂਜੇ ਪਾਸੇ ਹਜ਼ਰਤ ਮੁਹੰਮਦ ਨੇ ਇਹ ਵੀ ਲਿਖਿਆ ਹੈ ਕਿ ਨਿੰਦਕ ਲਈ ਬਹਿਸ਼ਤ ਦੇ ਦਰਵਾਜ਼ੇ ਬੰਦ ਹਨ।

ਨਿੰਦਿਆ ਕਰਨ ਵਾਲੇ ਨੇ ਤਾਂ ਆਪਣਾ ਸੁਭਾਅ ਛੱਡਣਾ ਨਹੀਂ, ਉਸ ਨੇ ਕਿਸੇ ਦੇ ਸਮਝਾਇਆਂ ਵੀ ਸਮਝਣਾ ਨਹੀਂ ਕਿਉਂਕਿ ਉਹ ਮਨ ਵਿੱਚ ਧਾਰੀ ਬੈਠਾ ਹੈ ਕਿ ਉਹ ਇਸ ਸੰਸਾਰ ਵਿੱਚ ਸ੍ਰੇਸ਼ਠਤਮ ਕਾਰਜ ਕਰ ਰਿਹਾ ਹੈ। ਇਸ ਕਾਰਜ ਨਾਲ ਉਸ ਨੇ ਦੁਨੀਆ ਬਦਲ ਕੇ ਰੱਖ ਦੇਣੀ ਹੈ ਭਾਵੇਂ ਉਸ ਦੇ ਆਪਣੇ ਘਰ ਵਿੱਚ ਹੀ ਉਸ ਦੇ ਮਾਪੇ, ਉਸ ਦੇ ਭੈਣ ਭਰਾ, ਉਸ ਦੇ ਬੱਚੇ ਉਸ ਦੇ ਸੁਭਾਅ ਤੋਂ ਦੁਖੀ ਹੋਣ। ਕਈ ਵਾਰੀ ਉਹ ਉਸ ਨੂੰ ਰੋਕਣ ਟੋਕਣਗੇ ਵੀ ਪਰ ਉਹ ਕੀ ਕਰੇ ਆਦਤੋਂ ਮਜਬੂਰ ਜੁ ਹੋਇਆ।

ਨਿੰਦਿਆ ਕੇਵਲ ਸਾਡੇ ਮਨ ਦੀ ਅਵਸਥਾ ਨਹੀਂ। ਇਹ ਨਹੀਂ ਕਿ ਅਸੀਂ ਕੋਈ ਗੱਲ ਸੋਚ ਲਈਏ, ਉਸ ਬਾਰੇ ਚਿੰਤਨ ਕਰਦੇ ਰਹੇ ਅਤੇ ਫਿਰ ਇਹ ਨਿਰਨਾ ਕਰ ਲਿਆ ਕਿ ਇਹ ਮਾੜੀ ਗੱਲ ਹੈ ਅਸੀਂ ਇਸ ਨੂੰ ਛੱਡ ਦਿਆਂਗੇ। ਨਿੰਦਿਆ ਤਾਂ ਕਿਸੇ ਇਕ ਦੀ ਕਿਸੇ ਦੂਜੇ ਅੱਗੇ ਕੀਤੀ ਜਾਂਦੀ ਹੈ ਬਿਨਾਂ ਇਹ ਸੋਚੇ ਸਮਝੇ ਕਿ ਜਿਸ ਅੱਗੇ ਕਿਸੇ ਦੂਸਰੇ ਦੀ ਨਿੰਦਾ ਕੀਤੀ ਜਾ ਰਹੀ ਹੈ ਉਹ ਉਸ ਦਾ ਮਿੱਤਰ ਵੀ ਹੋ ਸਕਦਾ ਹੈ। ਜੇ ਕਿਸੇ ਕਾਰਨ ਮਿੱਤਰ ਨਹੀਂ ਤਾਂ ਸਾਡੇ ਬਾਰੇ ਉਹ ਜ਼ਰੂਰ ਸੋਚੇਗਾ ਕਿ ਨਿੰਦਿਆ ਕਰਨ ਵਾਲਾ ਵੀ ਦੁੱਧ ਦਾ ਧੋਤਾ ਨਹੀਂ।

ਜੇ ਅਸੀਂ ਦੋ ਚਾਰ ਬੰਦਿਆਂ ਵਿੱਚ ਖਲੋ ਕੇ ਨਿੰਦਿਆ-ਚੁਗਲੀ ਕਰਨ ਦੀ ਥਾਂ ਕਿਸੇ ਇਕੱਠ ਵਿੱਚ, ਜਲਸੇ ਵਿੱਚ ਆਪਣਾ ਇਹ ਸੁਭਾਅ ਵਰਤਦੇ ਹਾਂ ਤਾਂ ਆਪਣਾ

ਜਲੂਸ ਕਢਾ ਲੈਂਦੇ ਹਾਂ। ਜਿਸ ਬਾਰੇ ਅਸੀਂ ਸੋਚਦੇ ਨਹੀਂ। ਤਾਮਿਲ ਵਿੱਚ ਇਕ ਕਹਾਵਤ ਹੈ:

ਨਿੰਦਕ ਅਤੇ ਜ਼ਹਿਰੀਲੇ ਸੱਪ ਦੀਆਂ ਦੋ-ਦੋ ਜੀਭਾਂ ਹੁੰਦੀਆਂ ਹਨ ਬਾਕੀਆਂ ਦੀ ਇੱਕ-ਇੱਕ ਹੁੰਦੀ ਹੈ। ਸੋ ਐਸੇ ਵਿਅਕਤੀਆਂ ਤੋਂ ਕਿਨਾਰਾ ਕਰਨ ਵਿੱਚ ਹੀ ਸੁੱਖ ਹੈ। ਉਸ ਦੀ ਗੱਲ ਵੱਲ ਧਿਆਨ ਨਾ ਦਿੱਤਾ ਜਾਵੇ।

ਸੁਆਮੀ ਵਿਵੇਕਾਨੰਦ ਨੇ ਲਿਖਿਆ ਹੈ:

"ਜੇਕਰ ਕੋਈ ਤੁਹਾਡੇ ਨਜ਼ਦੀਕ ਕਿਸੇ ਹੋਰ ਸਾਥੀ ਦੀ ਨਿੰਦਿਆ ਕਰਨਾ ਚਾਹੁੰਦਾ ਹੈ ਤੇ ਤੁਸੀਂ ਉਸ ਦੀ ਤਰਫ਼ ਬਿਲਕੁਲ ਧਿਆਨ ਨਾ ਦੇਵੋ। ਇਹਨਾਂ ਗੱਲਾਂ ਨੂੰ ਸੁਣਨਾ ਵੀ ਪਾਪ ਹੈ, ਉਸ ਨਾਲ ਭਵਿੱਖ ਵਿੱਚ ਵਿਵਾਦ ਦਾ ਸੂਤਰ ਬਣਨਾ ਪੈਂਦਾ ਹੈ।"

ਸੋ ਆਪਣੇ ਆਪ ਨੂੰ ਬਚਾਉਣ ਵਾਸਤੇ ਅਸੀਂ ਨਿੰਦਕ ਤੋਂ ਕਿਨਾਰਾ ਕਰ ਸਕਦੇ ਹਾਂ ਪਰ ਨਿੰਦਕ ਆਪਣੀ ਆਈ 'ਤੇ ਆਇਆ ਰਹਿੰਦਾ ਹੈ। ਬਿਲਕੁਲ ਸਮਝ ਕੇ ਰਾਜ਼ੀ ਨਹੀਂ। ਇਸ ਦਾ ਸਿੱਟਾ ਕੀ ਨਿਕਲਦਾ ਹੈ ਆਪਾਂ ਆਪ ਕਿਸੇ ਨੂੰ ਬੁਰਾ ਕਿਉਂ ਕਹੀਏ। ਨਿਰਨਾ ਤਾਂ ਤੀਜੇ ਪਾਤਸ਼ਾਹ ਨੇ ਬਾਣੀ ਵਿੱਚ ਕਰ ਦਿੱਤਾ ਹੈ-

***ਮੁਹ ਕਾਲੇ ਤਿਨ ਨਿੰਦਕਾ***
***ਨਰਕੇ ਘੋਰਿ ਪਵੰਨਿ॥***

ਸੋ ਆਪਾਂ ਇਸ ਗੱਲ ਨੂੰ ਏਥੇ ਮੁਕਾਉਣ ਵਿੱਚ ਸੁੱਖ ਅਨੁਭਵ ਕਰੀਏ ਕਿ ਕਿਸੇ ਚੰਗੇ ਕੀ ਬੁਰੇ ਆਦਮੀ ਦੀ ਵੀ ਨਿੰਦਿਆ ਨਹੀਂ ਕਰਨੀ ਚਾਹੀਦੀ ਕਿਉਂਕਿ ਅਕਾਲ ਪੁਰਖ ਨੇ ਉਸ ਦਾ ਸੁਭਾਅ ਹੀ ਐਸਾ ਬਣਾਇਆ ਹੈ ਪਰ ਜੇ ਅਸੀਂ ਨਿੰਦਿਆ ਨਾ ਕਰਾਂਗੇ ਤਾਂ ਅਸੀਂ ਸੁੱਖ ਵੱਲ ਆਪਣੇ ਕਦਮ ਵਧਾਵਾਂਗੇ।

# ਨਾਨਕ ਗਰਬਿ ਗਲੇ

ਮਨੁੱਖ ਬੱਚੇ ਤੋਂ ਵਿਕਾਸ ਕਰਦੇ ਵੱਡਾ ਹੁੰਦਾ ਹੈ। ਉਹ ਉਮਰ ਵਿੱਚ ਵੀ ਵੱਡਾ ਹੁੰਦਾ ਹੈ, ਅਕਲ ਵਿੱਚ ਵੀ ਵੱਡਾ ਹੁੰਦਾ ਹੈ, ਉਸ ਦੀ ਸਰੀਰਕ ਸ਼ਕਤੀ ਸਮਰੱਥਾ ਵਧਦੀ ਹੈ, ਇਹ ਸਭ ਕੁਝ ਵਧਣ ਨਾਲ ਉਸ ਵਿੱਚ ਸਵੈ-ਭਰੋਸਾ ਆਉਂਦਾ ਹੈ, ਕੁਝ ਕਰਨ ਦੀ ਸਮਰੱਥਾ ਪਰ ਇਸ ਨਾਲ ਜੇ ਉਸ ਅੰਦਰ ਇਹ ਗੱਲ ਆ ਜਾਏ ਕਿ ਮੈਂ ਸਭ ਕੁਝ ਕਰ ਸਕਦਾ ਹਾਂ, ਮੇਰੇ ਅੰਦਰ ਅਥਾਹ ਸ਼ਕਤੀ ਹੈ ਤਾਂ ਸਮਝ ਲਿਆ ਜਾਏ ਕਿ ਇਹ ਮੈਂ, ਮੇਰਾ ਹਉਮੈਂ ਹੈ, ਹੰਕਾਰ ਹੈ, ਗਰਬ ਹੈ। ਇਹ ਗਰਬ ਕਿੰਨਾ ਕੁ ਨੁਕਸਾਨ ਕਰਾ ਸਕਦਾ ਹੈ, ਇਸ ਬਾਰੇ ਪੰਜਵੇਂ ਪਾਤਸ਼ਾਹ ਦੀ ਬਾਣੀ ਦੀਆਂ ਤੁਕਾਂ ਦਿਸ਼ਾ ਦਿੰਦੀਆਂ ਹਨ:

***ਸੁਖੀ ਬਸੈ ਮਸਕੀਨੀਆ***
***ਆਪੁ ਨਿਵਾਰਿ ਤਲੇ॥***
***ਬਡੇ ਬਡੇ ਅਹੰਕਾਰੀਆ***
***ਨਾਨਕ ਗਰਬਿ ਗਲੇ॥***

ਪਹਿਲੀ ਉਮਰ ਵਿੱਚ ਤਾਂ ਮੈਂ ਨਾਲ ਹੀ, ਹੰਕਾਰ ਦੀਰਘ ਰੋਗ ਆਦਿ ਨਹੀਂ ਜੁੜਿਆ ਹੁੰਦਾ ਪਰ ਅਬੋਧ ਬਾਲ-ਬੁੱਧ ਅਨਜਾਣੇ ਸਭ ਕੁਝ ਨੂੰ ਆਪਣਾ ਚੰਗਾ ਲੱਗਦਾ ਹੈ। ਕੋਈ ਪੁੱਛੇ ਇਹ ਕਿਸਦੀ ਹੈ, ਉਸਦਾ ਜਵਾਬ ਹੁੰਦਾ ਹੈ- ਮੇਰੀ। ਮੇਰੀ ਮਾਂ, ਮੇਰਾ ਪਿਤਾ, ਮੇਰੀ ਭੈਣ, ਮੇਰਾ ਘਰ, ਉਸ ਵਿੱਚ ਪਿਆ ਸਭ ਕੁਝ ਮੇਰਾ। ਕਿਸੇ ਵੇਲੇ ਕਿਸੇ ਦੇ ਘਰ ਆਪਣੇ ਬੱਚੇ ਨਾਲ ਮਿਲਣ ਜਾਈਏ ਤਾਂ ਘਰ ਵਾਲਿਆਂ ਵਲੋਂ ਆਓ ਭਗਤ ਲਈ ਰੱਖੇ ਬਿਸਕੁਟ ਆਦਿ ਨੂੰ ਬੱਚਾ ਝੱਟ ਚੁੱਕ ਲੈਣਾ ਚਾਹੁੰਦਾ ਹੈ ਕਿਉਂਕਿ ਉਹ ਸਮਝਦਾ ਹੈ ਕਿ ਇਹ ਮੇਰੇ ਹਨ। ਉਸ ਕੋਲ ਪਏ ਖਿਡੌਣਿਆਂ ਨੂੰ ਕਿਸੇ ਨੂੰ ਹੱਥ ਨਹੀਂ ਲਾਉਣ ਦੇਣਾ ਚਾਹੁੰਦਾ ਕਿਉਂਕਿ ਬੱਚਾ ਮੰਨਦਾ ਹੈ ਕਿ ਉਹ ਖਿਡੌਣੇ ਉਸ ਦੇ ਹਨ, ਉਸ ਦੇ ਬਿਨਾ ਕਿਸੇ ਦਾ ਕੋਈ ਹੱਕ ਨਹੀਂ। ਨਾ ਮਾਪਿਆਂ ਦਾ , ਨਾ ਲਿਆ ਕੇ ਦੇਣ ਵਾਲੇ ਕਿਸੇ ਸੱਜਣ ਮਿੱਤਰ ਜਾਂ ਰਿਸ਼ਤੇਦਾਰ ਦਾ।

ਇਸ ਨੂੰ ਸਿਆਣੇ ਬੰਦੇ ਤਾਂ ਗੌਲਦੇ ਨਹੀਂ ਪਰ ਅਚੇਤ ਬੱਚੇ ਅੰਦਰ ਹੰਕਾਰ ਪਨਪ ਰਿਹਾ ਹੁੰਦਾ ਹੈ ਜਿਹੜਾ ਛੋਟੇ ਜਿਹੇ ਬੀਜ ਤੋਂ ਵਧਦਾ ਵਧਦਾ ਬੋਹੜ ਦੇ ਰੁੱਖ ਵਰਗਾ ਬਣ ਸਕਦਾ ਹੈ, ਜਿਸ ਦੀਆਂ ਧਰਤੀ ਵਿਚੋਂ ਹੀ ਜੜ੍ਹਾਂ ਨਹੀਂ ਨਿਕਲਦੀਆਂ ਹੁੰਦੀਆਂ ਹਨ, ਟਾਹਣਾਂ ਵਿੱਚੋਂ ਵੀ ਨਿਕਲਦੀਆਂ ਹਨ।

ਸਧਾਰਨ ਮਨੁੱਖ ਹੀ ਨਹੀਂ ਰਿਸ਼ੀ ਮੁਨੀ ਤੇ ਦਾਰਸ਼ਨਿਕ ਵੀ ਇਸ ਸੋਚ ਵਿੱਚ ਪੈ ਜਾਂਦੇ ਹਨ ਕਿ ਇਸ ਹੰਕਾਰ ਦਾ ਕੀ ਕੀਤਾ ਜਾਵੇ, ਉਹਨਾਂ ਦਾਰਸ਼ਨਿਕਾਂ ਲਈ ਤਾਂ ਇਹ ਸਿੱਧਾ ਬੁਰਾਈ ਹੈ। ਇਸ ਤੋਂ ਛੁਟਕਾਰਾ ਪਾਉਣਾ ਔਖਾ ਹੈ। ਓਸ਼ੋ ਰਜਨੀਸ਼ ਇਸ ਬਾਰੇ ਲਿਖਦਾ ਹੈ:"ਆਪਣੇ ਹੰਕਾਰ ਨੂੰ ਮਿਟਾਉਣਾ ਓਨਾ ਹੀ ਕਠਿਨ ਹੈ ਆਪਣੇ ਬੂਟ ਦੇ ਫੀਤੇ ਨੂੰ ਫੜ ਕੇ ਆਪਣੇ ਆਪ ਨੂੰ ਚੁੱਕਣਾ। ਆਪਣੇ ਹੰਕਾਰ ਨੂੰ ਮਿਟਾਉਣਾ ਓਨਾ ਹੀ ਔਖਾ ਜਿਵੇਂ ਕੁੱਤਾ ਆਪਣੀ ਹੀ ਪੂਛ ਨੂੰ ਫੜਨ ਦੀ ਕੋਸ਼ਿਸ਼ ਕਰੇ, ਜਿੰਨੀ ਜ਼ੋਰ ਦੀ ਛਾਲ ਮਾਰਦਾ ਹੈ ਉਨੀ ਜ਼ੋਰ ਨਾਲ ਪੂਛ ਵੀ ਛਾਲ ਮਾਰਦੀ ਹੈ।"

ਹੰਕਾਰ ਦਾ ਸੰਬੰਧ ਕੇਵਲ ਮਨੁੱਖ ਦੀ ਸ਼ਕਤੀ ਨਾਲ ਨਹੀਂ ਹੈ, ਕੇਵਲ ਉਹੀ ਵਿਅਕਤੀ ਹੰਕਾਰੀ ਨਹੀਂ ਹੁੰਦੇ ਜਿਹਨਾਂ ਕੋਲ ਬਹੁਤ ਕੁਝ ਹੁੰਦਾ ਹੈ ਜਿਸ ਕਰਕੇ ਉਹਨਾਂ ਦਾ ਸੰਸਾਰਕ ਕੱਦ ਬੁੱਤ ਬਹੁਤ ਉੱਚਾ ਹੁੰਦਾ ਹੈ। ਸੱਚ ਤਾਂ ਇਹ ਹੈ ਕਿ ਮਨੁੱਖ ਜਿੰਨਾ ਛੋਟਾ ਹੁੰਦਾ ਹੈ, ਉਸ ਦਾ ਹੰਕਾਰ ਓਨਾ ਹੀ ਵੱਡਾ ਹੁੰਦਾ ਹੈ। ਛੋਟੇ ਹੋਣ ਵਿੱਚ ਸਰਲ-ਸਧਾਰਨ ਮਿਸਾਲ ਤਾਂ ਉਸ ਬੱਚੇ ਦੀ ਹੀ ਹੈ, ਜਿਹੜਾ ਮੈਂ, ਮੇਰੀ ਦੀ ਗੱਲ ਕਰਦਾ ਹੈ ਅਤੇ ਉਸ ਨੂੰ ਤਾਂ ਇਹ ਵੀ ਨਹੀਂ ਪਤਾ ਹੁੰਦਾ ਕਿ ਉਹ ਹੰਕਾਰ ਕਰ ਰਿਹਾ ਹੈ। ਐਸੇ ਬੱਚੇ ਨੂੰ ਬੋਧਿਕ ਪੱਧਰ 'ਤੇ ਦਲੀਲਾਂ ਦੇ ਕੇ ਸਮਝਾਇਆ ਨਹੀਂ ਜਾ ਸਕਦਾ। ਇਹੋ ਜਿਹੀ ਸਥਿਤੀ ਉਹਨਾਂ ਦੀ ਹੁੰਦੀ ਹੈ ਜਿਹੜੇ ਗਿਆਨੀ ਨਹੀਂ ਹੁੰਦੇ। ਗਿਆਨੀ ਹੋਣ ਦਾ ਸੰਬੰਧ ਕੋਈ ਪ੍ਰੀਖਿਆ ਪਾਸ ਕਰਨ ਦਾ ਨਹੀਂ ਸਗੋਂ ਗਿਆਨ ਪ੍ਰਾਪਤੀ ਨਾਲ ਹੈ। ਅਗਿਆਨੀ ਤਾਂ ਉਸ ਵਿਅਕਤੀ ਵਰਗਾ ਹੋ ਸਕਦਾ ਹੈ ਜਿਸ ਨੂੰ ਪਤਾ ਹੀ ਨਹੀਂ ਹੁੰਦਾ ਕਿ ਜਿਸ ਟਾਹਣੀ ਉਤੇ ਉਹ ਬੈਠਾ ਹੈ ਉਸ ਉਤੇ ਹੀ ਆਰੀ ਫੇਰ ਰਿਹਾ ਹੈ। ਜਿਸ ਵਿਅਕਤੀ ਨੂੰ ਟੀਸੀ 'ਤੇ ਬੈਠੇ ਨੂੰ ਇਹ ਭੁਲੇਖਾ ਪੈ ਜਾਏ ਕਿ ਉਹ ਸੰਪੂਰਨ ਹੈ ਤਾਂ ਉਸ ਦੀ ਗਿਆਨੀ ਦੀ ਅਵਸਥਾ ਨਹੀਂ ਕਹੀ ਜਾਵੇਗੀ। ਸਵਾਮੀ ਵਿਵੇਕਾਨੰਦ ਕੁਝ ਆਗਿਆਨੀ ਲੋਕਾਂ ਦੀ ਮਿਸਾਲ ਦੇ ਕੇ ਲਿਖਦੇ ਹਨ:

"ਬਹੁਤ ਸਾਰੇ ਵਿਅਕਤੀ ਅਜਿਹੇ ਹੁੰਦੇ ਹਨ ਜੋ ਅਗਿਆਨੀ ਹੁੰਦੇ ਹੋਏ ਵੀ ਆਪਣੇ ਹੰਕਾਰ ਕਾਰਨ ਆਪਣੇ ਆਪ ਨੂੰ ਸੰਪੂਰਨ ਸਮਝਦੇ ਹਨ। ਇੰਨਾ ਹੀ ਨਹੀਂ ਬਲਕਿ ਦੂਸਰਿਆਂ ਨੂੰ ਵੀ ਆਪਣੇ ਮੋਢਿਆਂ 'ਤੇ ਲਿਜਾਣ ਨੂੰ ਤਿਆਰ ਹੋ ਜਾਂਦੇ ਹਨ। ਜਦੋਂ ਅੰਨ੍ਹਾ ਅੰਨ੍ਹੇ ਦੀ ਅਗਵਾਈ ਕਰਦਾ ਹੈ ਤਾਂ ਦੋਨੋਂ ਹੀ ਖਾਈ ਵਿੱਚ ਡਿੱਗਦੇ ਹਨ।"

ਇਕ ਵਾਰ ਇਕ ਵਾਹੀਕਾਰ ਆਪਣਾ ਅਨਾਜ ਗੱਡੇ ਉੱਤੇ ਲੱਦ ਕੇ ਅਗੇ ਬੈਲ ਜੋਤ ਕੇ ਮੰਡੀ ਵਿਚ ਵੇਚਣ ਗਿਆ ਤਾਂ ਉਸ ਦੇ ਗੱਡੇ ਦੇ ਹੇਠਾਂ-ਹੇਠਾਂ ਘਰੋਂ ਹੀ ਇੱਕ ਕੁੱਤਾ ਵੀ ਤੁਰਦਾ ਗਿਆ, ਜਦੋਂ ਅਨਾਜ ਮੰਡੀ ਪਹੁੰਚ ਗਏ ਤਾਂ ਕੁੱਤਾ ਗੱਡੇ ਤੋਂ ਨਿਕਲ ਕੇ ਉਤਾਂਹ ਨੂੰ ਬੂਥੀ ਕਰਕੇ ਸਿਰ ਹਿਲਾ ਕੇ ਖ਼ੁਸ਼ ਹੋ ਗਿਆ ਤੇ ਕਹਿਣ ਲਗਾ,"ਵੇਖ ਲਓ ਮੈਂ ਗੱਡਾ ਏਥੇ ਲੈ ਹੀ ਆਇਆ ਹਾਂ।"

ਇਕ ਵਿਦਵਾਨ ਦੀ ਮਿਸਾਲ ਹੈ ਕਿ ਆਸ਼ਰਮਾਂ ਦਾ ਪੜ੍ਹਿਆ ਹੋਇਆ ਇੱਕ ਵਿਦਵਾਨ ਆਚਾਰੀਆ ਇੱਕ ਖੱਚਰ ਉਤੇ ਆਪਣੇ ਗ੍ਰੰਥ ਲੱਦ ਕੇ ਤੁਰ ਪਿਆ, ਉਹ ਦੂਜੇ ਆਸ਼ਰਮਾਂ ਵਿਚ ਜਾ ਕੇ ਗਿਆਨ ਚਰਚਾ ਕਰਦਾ। ਉਸ ਦੀ ਸ਼ਰਤ ਹੁੰਦੀ ਕਿ ਜੇ ਕੋਈ ਮੈਨੂੰ ਜਿੱਤ ਲਏਗਾ ਤਾਂ ਮੇਰੀ ਖੱਚਰ 'ਤੇ ਲੱਦੇ ਸਾਰੇ ਗ੍ਰੰਥ ਉਸ ਦੇ। ਤੇ ਜੇ ਮੈਂ ਜਿੱਤ ਜਾਵਾਂ ਤੇ ਉਸ ਦੇ ਸਾਰੇ ਗ੍ਰੰਥ ਮੇਰੇ ਹੋ ਗਏ। ਇਸ ਤਰ੍ਹਾਂ ਨਾਲ ਉਹ ਇੱਕ ਆਸ਼ਰਮ ਤੋਂ ਦੂਜੇ ਆਸ਼ਰਮ ਜਾਂਦਾ ਗਿਆ ਅਤੇ ਉਸ ਦੇ ਨਾਲ ਗ੍ਰੰਥਾਂ ਲੱਦੇ ਖੱਚਰਾਂ ਦੀ ਗਿਣਤੀ ਵੀ ਵਧਦੀ ਗਈ। ਜਦੋਂ ਇੱਕ ਹੋਰ ਸਧਾਰਨ ਜਿਹੇ ਆਸ਼ਰਮ ਕੋਲ ਪੁੱਜਾ ਤਾਂ ਬਾਹਰ ਆਸ਼ਰਮ ਦੇ ਦਰਵਾਜ਼ੇ 'ਤੇ ਖੜ੍ਹੇ ਵਿਅਕਤੀ ਨੇ ਉਸ ਨੂੰ ਰੋਕ ਲਿਆ। ਜਦੋਂ ਉਸ ਨੇ ਦੱਸਿਆ ਕਿ ਮੈਂ ਤੁਹਾਡੇ ਵੱਡੇ ਆਚਾਰੀਆ ਨਾਲ ਗਿਆਨ ਚਰਚਾ ਕਰਨੀ ਹੈ ਤਾਂ ਉਸ ਸਧਾਰਨ ਦਰਬਾਨ ਜਿਹੇ ਦਿਸਣ ਵਾਲੇ ਵਿਅਕਤੀ ਨੇ ਕਿਹਾ, "ਪਹਿਲੇ ਮੇਰੇ ਨਾਲ ਚਰਚਾ ਕਰ ਲਉ।" ਉਸ ਚਰਚਾ ਵਿੱਚ ਆਚਾਰੀਆ ਹਾਰ ਗਿਆ ਤਾਂ ਨਿਮੋਝੂਣਾ ਜਿਹਾ ਹੋ ਕੇ ਸਾਰੀਆਂ ਖੱਚਰਾਂ ਨੂੰ ਛੱਡ ਕੇ ਚਲਾ ਗਿਆ। ਉਸ ਦਰਵਾਜ਼ੇ 'ਤੇ ਖੜੇ ਸੱਜਣ ਨੇ ਅੰਦਰ ਜਾ ਕੇ ਆਪਣੇ ਆਚਾਰੀਆ ਨੂੰ ਦੱਸਿਆ ਕਿ ਉਸਨੇ ਅੱਜ ਇੱਕ ਖ਼ਾਸ ਆਸ਼ਰਮ ਦੇ ਆਚਾਰੀਆ ਦੇ ਹੰਕਾਰ ਨੂੰ ਚੂਰ-ਚੂਰ ਕਰ ਦਿੱਤਾ ਹੈ, ਉਸ ਮਹਾਂ-ਮੁਨੀ ਨੇ ਅਗੋਂ ਜਵਾਬ ਦਿੱਤਾ, "ਅਰੇ ਉਸ ਕੋ ਹਰਾਨੇ ਕੀ ਕਿਆ ਜ਼ਰੂਰਤ ਥੀ, ਉਸ ਕੋ ਤੋ ਉਸ ਕੇ ਗਰਬ ਨੇ ਹੀ ਹਰਾ ਦੀਆ ਥਾ।"

ਇਕ ਸਿੱਖ ਵਿਦਵਾਨ ਸ੍ਰੀ ਸਤਿਗੁਰੂ ਜੀ ਕੋਲ ਆ ਕੇ ਕਹਿਣ ਲੱਗਾ ਕਿ ਮੈਂ ਆਪ ਜੀ ਨਾਲ ਗਿਆਨ ਚਰਚਾ ਕਰਨਾ ਚਾਹੁੰਦਾ ਹਾਂ। ਸੱਚੇ ਪਾਤਸ਼ਾਹ ਜੀ ਨੇ ਸੇਵਕ ਨੂੰ ਕਹਿ ਕੇ ਉਸ ਨੂੰ ਇਕ ਭਜਨੀਕ ਸੰਤ ਕੋਲ ਭੇਜ ਦਿੱਤਾ ਅਤੇ ਨਾਲ ਹੀ ਕਿਹਾ ਇਹਨਾਂ ਮਹਾਪੁਰਸ਼ਾਂ ਦੀ ਇੱਛਾ ਵੱਲ ਧਿਆਨ ਦਿਓ। ਉਸ ਸੰਤ ਨੇ ਉਹਨਾਂ ਨੂੰ ਬੜੇ ਆਦਰ ਨਾਲ ਬਿਠਾਇਆ ਤੇ ਇਕ ਸਵਾਲ ਪੁੱਛਿਆ ਕਿ ਸੰਤ ਜੀ ਤੁਸੀਂ ਗਿਆਨੀ ਹੋ ਜਾਂ ਅਗਿਆਨੀ। ਇਸ ਸਵਾਲ ਦਾ ਜਵਾਬ ਦੇਣ ਦੀ ਥਾਂ ਉਸ ਨੇ ਕੁਝ ਚਿਰ ਸੋਚ ਕੇ ਸੰਤਾਂ ਨੂੰ ਮੱਥਾ ਟੇਕਿਆ ਤੇ ਕਿਹਾ, ਮੇਰੀ ਗਿਆਨ ਚਰਚਾ ਹੋ ਗਈ। ਉਹ ਆਪਣੇ ਨਾਲ ਆਏ ਸਾਥੀਆਂ ਨਾਲ ਟੁਰ ਪਿਆ। ਇਹ ਵਿਅਕਤੀ ਸੱਚਮੁਚ ਹੀ ਜਗਿਆਸਾ ਲੈ ਕੇ ਆਇਆ ਸੀ ਉਸ ਨੂੰ ਗੱਲ ਸਮਝ ਆ ਗਈ ਕਿ ਜੇ ਉਹ ਕਹਿੰਦਾ ਹੈ ਕਿ ਉਹ ਅਗਿਆਨੀ ਹੈ, ਤਾਂ ਉਸ ਨਾਲ ਗਿਆਨ ਚਰਚਾ ਕਰਨ ਨਾਲ ਵੀ ਉਸ ਦੇ ਪੱਲੇ ਕੁਝ

ਵੀ ਨਹੀਂ ਸੀ ਪੈਣਾ। ਦੂਜੇ ਪਾਸੇ ਜੇ ਉਹ ਕਹਿੰਦਾ ਕਿ ਉਹ ਗਿਆਨੀ ਹੈ ਤਾਂ ਉਹ ਭਟਕਦਾ ਕਿਉਂ ਫਿਰਦਾ ਹੈ, ਉਸ ਨੂੰ ਚਰਚਾ ਦੀ ਲੋੜ ਕੀ ਹੈ। ਇਸ ਤਰ੍ਹਾਂ ਦੇ ਵਿਅਕਤੀ ਨੂੰ ਹੰਕਾਰੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਹ ਗੱਲ ਨੂੰ ਸਮਝਦਾ ਹੈ ਪਰ ਕੋਈ ਹੰਕਾਰੀ ਵਿਅਕਤੀ ਤਾਂ ਹੰਕਾਰ ਕਰਨ ਦਾ ਕੋਈ ਮੌਕਾ ਜਾਣ ਹੀ ਨਹੀਂ ਦਿੰਦੇ। ਇਹੋ ਜਿਹੇ ਪੜ੍ਹੇ ਲਿਖੇ ਵਿਦਵਾਨਾਂ ਨੂੰ ਗੁਰੂ ਨਾਨਕ ਦੇਵ ਜੀ ਮੂਰਖ ਆਖਦੇ ਹਨ:

***ਪੜਿਆ ਮੂਰਖੁ ਆਖੀਐ***
***ਜਿਸੁ ਲਬੁ ਲੋਭੁ ਅਹੰਕਾਰਾ॥***

ਸਾਨੂੰ ਤਾਂ ਮੂਰਖਾਂ ਦੇ ਹੰਕਾਰ ਵਾਸਤੇ ਬੜੀਆਂ ਗੱਲਾਂ ਲੱਭ ਜਾਂਦੀਆਂ ਹਨ, ਜਿਨ੍ਹਾਂ 'ਚੋਂ ਧਨ ਪਦਾਰਥ ਇਕ ਹੈ। ਸਾਡੀਆਂ ਬਾਹਵਾਂ ਭਾਵ ਵਿਅਕਤੀ ਨਾਲ ਹੋਣਾ ਦੂਜੀ ਗੱਲ ਹੈ। ਬਾਹਵਾਂ ਦਾ ਭੁਲੇਖਾ ਤਾਂ ਕਈ ਵਾਰ ਪੈ ਹੀ ਜਾਂਦਾ ਹੈ ਇਸ ਦੀ ਵੱਡੀ ਮਿਸਾਲ ਸਾਡੀਆਂ ਚੋਣਾਂ ਹਨ। ਜਿਨ੍ਹਾਂ ਦੇਸਾਂ ਵਿੱਚ ਪ੍ਰਜਾਤੰਤਰ ਰਾਜ ਹੈ ਉਥੋਂ ਦੀਆਂ ਸਰਕਾਰਾਂ ਚੋਣਾਂ ਜਿੱਤ ਕੇ ਬਣਦੀਆਂ ਹਨ। ਜਿਸ ਵਿਚਾਰਧਾਰਾ ਦੇ ਵਿਅਕਤੀ ਅੱਧੇ ਤੋਂ ਵੱਧ ਜਿੱਤ ਕੇ ਆ ਗਏ ਉਹਨਾਂ ਦੀ ਸਰਕਾਰ ਬਣ ਗਈ ਪਰ ਚੋਣਾਂ ਲੜਨ ਵੇਲੇ ਕਈ ਵਾਰ ਲੱਖਾਂ ਵੋਟਰਾਂ ਦੇ ਵੱਡੇ ਚੋਣ ਹਲਕੇ ਵਿੱਚ ਉਹ ਵਿਅਕਤੀ ਵੀ ਜਿੱਤ ਦੀ ਆਸ ਲੈ ਕੇ ਖੜ੍ਹੇ ਹੋ ਜਾਂਦੇ ਹਨ ਜਿਹਨਾਂ ਨੂੰ ਹਾਰ ਦਾ ਮੂੰਹ ਵੇਖਣਾ ਪੈਂਦਾ ਹੈ। ਕੁਝ ਸੈਂਕੜੇ ਲੋਕ ਹੀ ਉਹਨਾਂ ਨੂੰ ਵੋਟ ਪਾਉਂਦੇ ਹਨ ਪਰ ਹੰਕਾਰ ਦੇ ਮਾਰੇ ਉਹ ਚੋਣ ਲੜਦੇ ਹਨ।

ਜਾਤ ਅਭਿਮਾਨੀ ਤਾਂ ਹਿੰਦੁਸਤਾਨੀ ਮੂਲ ਦੇ ਬਹੁਤ ਹਨ। ਉਹ ਆਪਣੀ ਉੱਚੀ ਜਾਤ ਦਾ ਅਭਿਮਾਨ ਕਰਦੇ ਹਨ, ਕਈ ਵਾਰੀ ਤਾਂ ਉਹ ਸਮਝਦੇ ਹਨ ਕਿ ਸਾਡੇ ਤੋਂ ਵੱਡਾ ਕੋਈ ਨਹੀਂ ਪਰ ਬਾਣੀ ਇਸ ਨੂੰ ਬੜਾ ਸੌਖਾ, ਸਿੱਧਾ, ਸਰਲ ਤੇ ਸਪਸ਼ਟ ਕਰਦੀ ਹੈ ਕਿ ਵੱਡੀ ਜਾਤ ਨਹੀਂ ਵੱਡੀ ਤਾਂ ਲਖਤਾ ਹੈ। ਤੀਜੇ ਪਾਤਸ਼ਾਹ ਨੇ ਬਾਣੀ ਵਿੱਚ ਲਿਖਿਆ ਹੈ:

**ਜਾਤਿ ਕਾ ਗਰਬੁ**
**ਨ ਕਰੀਅਹੁ ਕੋਈ॥**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥**

ਸਿਰਫ ਜਾਤ ਦਾ ਹੀ ਨਹੀਂ ਧਨ, ਜੋਬਨ ਦਾ ਮਾਣ ਤਾਂ ਆਮ ਹੁੰਦਾ ਹੈ, ਜਦੋਂ ਕਿ ਸਿਆਣੇ ਲੋਕ ਕਹਿੰਦੇ ਹਨ ਕਿ ਮਾਇਆ ਤਾਂ ਆਉਣੀ ਜਾਣੀ ਗੱਲ ਹੈ ਤੇ ਹੁਸਨ ਜਵਾਨੀ ਵੀ ਸਦਾ ਨਹੀਂ ਰਹਿੰਦੀ ਫਿਰ ਇਸ ਦਾ ਹੰਕਾਰ ਕਿਉਂ ਕੀਤਾ ਜਾਏ। ਲੋਭੀ

ਵਿਅਕਤੀ ਧਨ ਇਕੱਠਾ ਕਰਦਾ ਹੈ ਤੇ ਪ੍ਰੀਤਵਾਨ ਜਿਸ ਨੂੰ ਪ੍ਰੀਤ ਕਰਦਾ ਹੈ, ਉਸ ਵੱਲ ਹੀ ਧਿਆਨ ਇਕਾਗਰ ਕਰਦਾ ਹੈ। ਬਦਲਾ ਲੈਣ ਵਾਲੇ ਦਾ ਧਿਆਨ ਤਾਂ ਆਪਣੀ ਵਾਰੀ ਵੱਲ ਹੀ ਹੁੰਦਾ ਹੈ ਪਰ ਹੰਕਾਰ ਕਰਨ ਵਾਲਾ ਵਿਅਕਤੀ ਆਪਣੇ ਆਪ ਤੋਂ ਅੱਗੇ ਕਿਸੇ ਨੂੰ ਨਹੀਂ ਵੇਖਦਾ। ਉਹ ਕੇਵਲ ਆਪਣੀ ਹਉਮੈ ਨੂੰ ਪੱਠੇ ਪਾਉਣ ਵਾਲਿਆਂ ਲਈ ਹੀ ਸਦਭਾਵਨਾ ਰੱਖਦਾ ਹੈ।

ਜੇ ਕੋਈ ਬਿਲਕੁਲ ਸਹੀ ਸਹੀ ਕਿਸੇ ਵਿਅਕਤੀ ਦਾ ਵਿਸ਼ਲੇਸ਼ਣ ਕਰ ਦੇਵੇ ਤਾਂ ਹੰਕਾਰੀ ਨੂੰ ਉਹ ਬਿਲਕੁਲ ਚੰਗਾ ਨਹੀਂ ਲੱਗਦਾ।

ਹੰਕਾਰ ਨੂੰ ਖ਼ਤਮ ਕਰਨ ਵਾਸਤੇ ਕਿਸੇ ਬਾਹਰੀ ਤਾਕਤ ਦੀ ਲੋੜ ਨਹੀਂ ਕਿਉਂਕਿ ਹੰਕਾਰ ਇਕ ਤਰ੍ਹਾਂ ਦਾ ਮਨੋਵਿਗਿਆਨਕ ਅੰਨ੍ਹਾਪਣ ਹੁੰਦਾ ਹੈ, ਇਹ ਸਲੀਕਿਆਂ ਨੂੰ ਖਰ੍ਹਵੇ ਅਤੇ ਨਿੱਘ ਰਹਿਤ ਬਣਾਉਂਦਾ ਹੈ। ਹੰਕਾਰ ਕਰਕੇ ਹੀ ਕਿਸੇ ਗੱਲਬਾਤ ਵਿੱਚ ਨਿਮਰਤਾ ਤੇ ਮਿਠਾਸ ਘਟਦੀ ਹੈ ਅਤੇ ਉਸ ਵਿੱਚ ਕੋਰਾਪਣ ਆ ਜਾਂਦਾ ਹੈ, ਜਿਸ ਕਰਕੇ ਕੋਈ ਹੰਕਾਰੀ ਵਿਅਕਤੀ ਨੂੰ ਚੰਗਾ ਨਹੀਂ ਸਮਝਦਾ, ਕੋਈ ਉਸ ਦੇ ਨੇੜੇ ਨਹੀਂ ਲੱਗਦਾ। ਕੋਈ ਸੰਬੰਧ ਬਣਾ ਕੇ ਨਹੀਂ ਰੱਖਣਾ ਚਾਹੁੰਦਾ ਕਿਉਂਕਿ ਉਹ ਸਮਝਦਾ ਹੈ ਇਹਨਾਂ ਹੰਕਾਰੀਆਂ ਨੂੰ ਉਹਨਾਂ ਦਾ ਹੰਕਾਰ ਹੀ ਖ਼ਤਮ ਕਰ ਦੇਵੇਗਾ।

# ਚੁਪੈ ਚੰਗਾ ਨਾਨਕਾ

ਮਨੁੱਖ ਨੂੰ ਜ਼ੁਬਾਨ ਤਾਂ ਬੋਲਣ ਵਾਸਤੇ ਮਿਲੀ ਹੈ ਫਿਰ ਵੀ ਚੁੱਪ ਰਹਿਣ ਦਾ ਆਪਣਾ ਮਹੱਤਵ ਹੈ। ਬਹੁਤ ਸਾਰੇ ਮਨੁੱਖੀ ਗੁਣ ਹਨ ਜੋ ਚੁੱਪ ਰਿਹਾਂ ਸਹਿਜੇ ਸੋਚੇ ਜਾ ਸਕਦੇ ਹਨ। ਏਸੇ ਕਰਕੇ ਚੁੱਪ ਰਹਿਣ ਨੂੰ ਚੰਗਾ ਮੰਨਿਆ ਗਿਆ ਹੈ।

ਮਨੁੱਖ ਚੁੱਪ ਰਹਿਣ ਸਮੇਂ ਕਿਸੇ ਨਾਲ ਗੱਲ ਤਾਂ ਨਹੀਂ ਕਰ ਰਿਹਾ ਹੁੰਦਾ, ਨਾ ਹੀ ਵਾਤਾਵਰਨ ਵਿੱਚ ਆਪਣੀ ਅਵਾਜ਼ ਉਛਾਲ ਰਿਹਾ ਹੁੰਦਾ ਹੈ, ਸਗੋਂ ਉਹ ਅੰਤਰਮੁਖੀ ਹੋਇਆ ਹੁੰਦਾ ਹੈ। ਉਸ ਦਾ ਦਿਮਾਗ਼ ਚੁੱਪ ਰਹਿਣ ਸਮੇਂ ਵੀ ਕਿਰਿਆਸ਼ੀਲ ਰਹਿੰਦਾ ਹੈ।

ਕਿਰਿਆਸ਼ੀਲ ਦਿਮਾਗ਼ ਵੱਧ ਇਕਾਗਰਤਾ ਨਾਲ ਸੋਚਦਾ ਹੈ ਕਿਉਂਕਿ ਉਸ ਦੀ ਸ਼ਕਤੀ ਖਿਲਰਦੀ ਨਹੀਂ। ਉਹ ਦਿਮਾਗ਼ ਜੇ ਵਿਦਿਆਰਥੀ ਦਾ ਹੈ, ਤਾਂ ਉਸ ਨੂੰ ਛੇਤੀਂ ਗ੍ਰਹਿਣ ਕਰਨ ਤੇ ਯਾਦ ਰੱਖਣ ਵਿੱਚ ਮਦਦ ਕਰਦਾ ਹੈ। ਗ੍ਰਹਿਣ ਕਰਕੇ ਯਾਦ ਰੱਖੇ ਵਿਚਾਰ ਚੁੱਪ ਰਿਹਾਂ ਹੀ ਕਲਮ ਦੀ ਨੋਕ ਨਾਲ ਪ੍ਰਗਟ ਕੀਤੇ ਜਾ ਸਕਦੇ ਹਨ।

ਵਿਦਵਾਨ ਜਦ ਪੜ੍ਹਨ ਬੈਠਦਾ ਹੈ ਤਾਂ ਮਨ ਹੀ ਮਨ ਪੜ੍ਹਦਾ ਤੇ ਵਿਚਾਰਦਾ ਹੈ। ਇਹ ਪੜ੍ਹਿਆਂ ਵਿਚਾਰਿਆਂ, ਸੋਚਿਆਂ ਵੱਧ ਗਹਿਰ-ਗੰਭੀਰ ਹੁੰਦਾ ਹੈ। ਜੇ ਕਿਸੇ ਨੁਕਤੇ ਬਾਰੇ ਉਹ ਵਕਤੀ ਨਿਰਨਾ ਨਾ ਲੈ ਸਕੇ ਤਾਂ ਉਹ ਉਠਦਾ-ਬਹਿੰਦਾ ਫਿਰਦਾ-ਤੁਰਦਾ ਕਾਰ-ਵਿਹਾਰ ਕਰਦਾ ਵੀ ਮਨ ਹੀ ਮਨ ਵਿਚਾਰਦਾ ਰਹਿੰਦਾ ਹੈ। ਖੋਜਾਂ ਦੇ ਸਿੱਟੇ ਕੱਢਣ ਵਿੱਚ ਇਹ ਚੁੱਪ ਰਹਿਕੇ ਆਪਣੇ ਕੰਮ ਵਿੱਚ ਲੱਗੇ ਰਹਿਣਾ ਵੱਧ ਕਾਰਗਰ ਸਾਬਤ ਹੁੰਦਾ ਹੈ।

ਪੜ੍ਹਨ-ਪੜ੍ਹਾਉਣ ਦੇ ਸਿਲਸਿਲੇ ਵਿੱਚ ਮੌਨ ਪਾਠ ਵੱਧ ਕੀਤਾ ਜਾ ਸਕਦਾ ਹੈ। ਇਸ ਨਾਲ ਘੱਟ ਸਮੇਂ ਵਿੱਚ ਵੱਧ ਪੁਸਤਕਾਂ ਪੜ੍ਹੀਆਂ ਜਾ ਸਕਦੀਆਂ ਹਨ। ਉਹਨਾਂ ਵਿਚਲਾ ਗਿਆਨ ਹਾਸਲ ਕੀਤਾ ਜਾ ਸਕਦਾ ਹੈ। ਇਹ ਗਿਆਨ ਮਨੁੱਖ ਨੂੰ ਸੁਘੜ-ਸਿਆਣਾ ਬਣਾਉਂਦਾ ਹੈ। ਸਿਆਣਪ ਮਨੁੱਖਤਾ ਦੇ ਭਲੇ ਲਈ, ਜੀਵ ਕਲਿਆਣ ਲਈ

ਵਰਤੀ ਜਾ ਸਕਦੀ ਹੈ। ਜੇ ਮੌਨ ਪਾਠ ਕੀਤਿਆਂ ਵੱਧ ਪੜ੍ਹਿਆ ਜਾ ਸਕਦਾ ਹੈ ਤਾਂ ਕੁਦਰਤੀ ਹੈ ਕਿ ਇਸ ਨਾਲ ਸਮਾਂ ਬਚੇਗਾ ਤੇ ਊਰਜਾ ਵੀ ਬਚੇਗੀ। ਉਸ ਵਧੀ ਹੋਈ ਊਰਜਾ ਦਾ ਉਪਯੋਗ ਕਿਸੇ ਹੋਰ, ਲੋੜੀਂਦੇ ਤੇ ਚੰਗੇ ਕੰਮ ਲਈ ਕੀਤਾ ਜਾ ਸਕਦਾ ਹੈ।

ਚੁੱਪ ਰਿਹਾਂ ਸਾਡਾ ਦੂਜਿਆਂ ਉੱਤੇ ਚੰਗਾ ਪ੍ਰਭਾਵ ਪੈਂਦਾ ਹੈ।ਜੋ ਲੋਕ ਆਪਣੇ ਸਤਿਗੁਰੂ ਦਾ ਜਨਮ-ਵਾਰ ਸਮਝਕੇ ਮੌਨ ਵਰਤ ਰੱਖਦੇ ਹਨ, ਦੂਜਿਆਂ ਦਾ ਉਹਨਾਂ ਪ੍ਰਤੀ ਸਤਿਕਾਰ ਵਧ ਜਾਂਦਾ ਹੈ। ਭਜਨ ਬੰਦਗੀ ਕਰਨ ਵਾਲੇ ਵੀ ਬਿਨਾ ਬੋਲਿਆਂ ਆਪਣੇ ਸਤਿਗੁਰੂ ਦੇ ਦਿੱਤੇ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਕਰਦੇ ਹਨ। ਉਹਨਾਂ ਦਾ ਪ੍ਰਭਾਵ ਦੂਸਰੇ ਵੀ ਕਬੂਲਦੇ ਹਨ।

ਚੁੱਪ ਰਿਹਾਂ ਸਾਡੇ ਔਗੁਣ ਲੁਕੇ ਰਹਿੰਦੇ ਹਨ। ਕਿਸੇ ਨੂੰ ਘੱਟ ਹੀ ਪਤਾ ਲੱਗਦਾ ਹੈ ਕਿ ਅਸੀਂ ਕਿੰਨੇ ਕੁ ਗਿਆਨੀ ਜਾਂ ਅਗਿਆਨੀ ਹਾਂ। ਚੁੱਪ ਰਹਿਣ ਦੀ ਸ਼ਕਤੀ ਨੂੰ ਜਾਣਨ ਵਾਲਾ ਗਿਆਨਵਾਨ ਬਣਨ ਵੱਲ ਤੁਰਦਾ ਹੈ। ਮਹਾਨ ਦਾਰਸ਼ਨਿਕ ਪਲੈਟੋ ਨੇ ਕਿਹਾ ਹੈ:

"ਅਗਿਆਨੀ ਦੀ ਸਭ ਤੋਂ ਵੱਡੀ ਸੰਪਤੀ ਹੈ- ਚੁੱਪ ਰਹਿਣਾ ਅਤੇ ਜਦੋਂ ਉਹ ਇਸ ਰਹੱਸ ਨੂੰ ਜਾਣ ਲੈਂਦਾ ਹੈ ਤਾਂ ਉਹ ਅਗਿਆਨੀ ਨਹੀਂ ਰਹਿੰਦਾ।"

ਯਹੂਦੀਆਂ ਦੇ ਧਰਮ ਗ੍ਰੰਥ ਤੌਰੇਤ (ਓਲਡ ਟੈਸਟਾਮੈਂਟ) ਵਿੱਚ ਲਿਖਿਆ ਹੈ:

"ਜੇ ਇੱਕ ਮੂਰਖ ਵੀ ਚੁੱਪ ਹੋ ਜਾਂਦਾ ਹੈ ਤਾਂ ਉਸ ਨੂੰ ਸਿਆਣਿਆਂ ਵਿੱਚ ਗਿਣਿਆ ਜਾਂਦਾ ਹੈ।"

ਚੁੱਪ ਰਹਿਣ ਦਾ ਮਤਲਬ ਗੂੰਗਾ ਹੋਣਾ ਨਹੀਂ, ਮਨੁੱਖ ਨੂੰ ਪਰਮਾਤਮਾ ਨੇ ਬੋਲਣ ਦਾ ਗੁਣ ਦਿੱਤਾ ਹੈ। ਉਸ ਦੇ ਸਰੀਰ ਦੇ ਗਲੇ ਤੋਂ ਲੈ ਕੇ ਬੁੱਲ੍ਹਾਂ ਤੱਕ ਦੇ ਹਿਸੇ ਬੋਲ ਅੰਗ ਹਨ। ਮਨੁੱਖ ਪਹਿਲੀ ਵਾਰ ਸੰਸਾਰ ਉਤੇ ਆ ਕੇ ਰੋਣ ਰਾਹੀਂ ਬੋਲ ਦਾ ਪ੍ਰਗਟਾਵਾ ਕਰਦਾ ਹੈ। ਉਸ ਨੂੰ ਜੰਮਦਿਆਂ ਹੀ ਰੁਆਉਣ ਲਈ ਉਪਰਾਲਾ ਕੀਤਾ ਜਾਂਦਾ ਹੈ। ਇਸ ਨਾਲ ਉਸ ਦੀ ਸਾਹ ਲੈਣ ਦੀ ਪ੍ਰਕਿਰਿਆ ਸ਼ੁਰੂ ਹੁੰਦੀ ਹੈ। ਉਹ ਰੋਂਦਾ ਹੈ, ਫਿਰ ਮੁਸਕਰਾਉਣ ਤੋਂ ਹੱਸਣ ਵੱਲ ਵਧਦਾ ਹੈ। ਹੱਸਣ ਰੋਣ ਨਾਲ ਅੱਖਰਾਂ ਦਾ ਉਚਾਰਨ ਨਹੀਂ ਹੁੰਦਾ, ਨਾ ਹੀ ਅੱਖਰਾਂ ਨੂੰ ਵਿਆਕਰਨਿਕ ਢੰਗ ਨਾਲ ਜੋੜ ਕੇ ਅਰਥ ਪੂਰਨ ਸ਼ਬਦ ਬਣਦੇ ਹਨ। ਇਹ ਹੌਲੀ-ਹੌਲੀ ਵਿਕਸਿਤ ਹੁੰਦੇ ਹਨ। ਉਂਜ ਪਹਿਲਾਂ ਕੰਠੀ ਤੇ ਹੋਠੀ ਧੁਨੀਆਂ ਤੋਂ ਸ਼ਬਦ ਬਣਦੇ ਹਨ। ਏਸੇ ਕਰਕੇ ਕੱਕੇ ਵਾਲੀ ਪਾਲ ਜਾਂ ਪੱਪੇ ਵਾਲੀ ਪਾਲ ਬੋਲ ਚਾਲ ਵਿੱਚ ਪਹਿਲੇ ਆਉਂਦੀ ਹੈ। ਬੱਚਾ ਪਾਪਾ, ਬਾਬਾ, ਮਾਂ, ਮਾਮਾ ਆਦਿ ਸ਼ਬਦ ਬੋਲਣ ਲੱਗਦਾ ਹੈ ਪਰ ਜੇ ਉਹ ਅੰਗ ਸਹੀ ਨਾ ਹੋਣ ਖਾਸ ਕਰਕੇ ਜੀਭ

[illegible] ਥਥਲਾ ਕੇ ਬੋਲਦਾ ਹੈ ਤੇ ਕਈ ਵਾਰ ਗੂੰਗਾ ਹੁੰਦਾ ਹੈ। ਗੂੰਗੇ ਨੇ ਤਾਂ ਬੋਲਣਾ ਕੀ? ਇਸ ਕਰਕੇ ਚੁੱਪ ਰਹਿਣਾ ਤਾਂ ਉਸ ਲਈ ਜ਼ਰੂਰੀ ਹੈ ਜਿਹੜਾ ਬੋਲ ਸਕਦਾ ਹੈ।

ਕਈ ਵਾਰ ਕੋਈ ਮਨੁੱਖ ਦਿਸਣ ਨੂੰ ਬੜਾ ਪ੍ਰਭਾਵਸ਼ਾਲੀ ਲੱਗਦਾ ਹੈ। ਉਸ ਦੇ ਪਾਏ ਕੱਪੜੇ ਫਬਦੇ ਹਨ। ਉਸ ਦੀ ਚਾਲ-ਢਾਲ ਵਿੱਚ ਇਕ ਖਿੱਚ ਹੁੰਦੀ ਹੈ। ਉਹ ਸੁਹਣਾ-ਸੁਨੱਖਾ ਬਣਦਾ-ਤਣਦਾ ਹੈ ਤੇ ਚੁੱਪ ਰਿਹਾਂ ਤਾਂ ਉਸਦਾ ਪ੍ਰਭਾਵ ਬਣਿਆ ਰਹਿੰਦਾ ਹੈ ਪਰ ਬੋਲਿਆਂ ਪਤਾ ਲਗਦਾ ਹੈ ਕਿ ਉਹ ਤਾਂ ਖ਼ਾਲੀ ਭਾਂਡਾ ਹੀ ਹੈ। ਉਸ ਅੰਦਰ ਨਾ ਵਿਦਵਤਾ ਹੈ, ਨਾ ਸਿਆਣਪ। ਉਸ ਦਾ ਗੱਲ ਕਰਨ ਦਾ ਤਰੀਕਾ ਵੀ ਧੂਹ ਨਹੀਂ ਪਾਉਂਦਾ, ਸਗੋਂ ਉਸ ਤੋਂ ਦੂਰ ਕਰਦਾ ਹੈ। ਐਸਾ ਵਿਅਕਤੀ ਚੁੱਪ ਰਹੇ ਤਾਂ ਚੰਗਾ ਹੈ। ਜੇ ਬੋਲਣਾ ਹੋਵੇ ਤਾਂ ਮੁੱਲ ਦਾ ਬੋਲੇ।

ਬੋਲਣ ਨਾਲ ਤਾਂ ਕਿਸੇ ਦੀ ਵੀ ਜੂਨ ਪਛਾਣੀ ਜਾ ਸਕਦੀ ਹੈ। ਲੋਕ ਪਰੰਪਰਾ ਵਿੱਚ ਇੱਕ ਵਾਰਤਾ ਖੋਤੇ ਦੀ ਹੈ। ਉਸ ਨੂੰ ਕਿਸੇ ਸ਼ੇਰ ਦੀ ਖੱਲ ਪੁਆ ਦਿੱਤੀ। ਉਹ ਜਿਧਰ ਵੀ ਜਾਏ ਲੋਕ ਡਰਨ ਲੱਗਦੇ, ਹੋਰ ਜਾਨਵਰ ਵੀ ਡਰਨ ਲੱਗਦੇ ਪਰ ਜਦੋਂ ਉਹ ਹੀਂਗਿਆ ਤਾਂ ਪਛਾਣਿਆ ਗਿਆ। ਲੋਕ ਉਸ ਨੂੰ ਡੰਡੇ ਮਾਰ ਕੇ ਭਜਾਉਣ ਲੱਗੇ ਤੇ ਆਪਣੀ ਮੂਰਖਤਾ ਤੇ ਪਛਤਾਉਣ ਲੱਗੇ। ਭਾਈ ਗੁਰਦਾਸ ਨੇ ਇਕ ਹੋਰ ਘਟਨਾ ਲਿਖੀ ਹੈ ਕਿ ਇੱਕ ਗਿੱਦੜ ਸ਼ਹਿਰ ਵਿੱਚ ਆ ਗਿਆ, ਐਸਾ ਸੰਜੋਗ ਬਣਿਆ ਕਿ ਇਕ ਲਲਾਰੀ ਨੇ ਮੱਟ ਵਿੱਚ ਪਾਣੀ ਵਿੱਚ ਘੋਲ ਕੇ ਰੰਗ ਰੱਖਿਆ ਹੋਇਆ ਸੀ। ਉਸ ਨੇ ਕੱਪੜੇ ਰੰਗਣੇ ਸਨ। ਗਿੱਦੜ ਛਾਲ ਮਾਰ ਕੇ ਜੰਗਲ ਨੂੰ ਜਾਣ ਲੱਗਿਆ ਉਸ ਵਿੱਚ ਡਿਗ ਪਿਆ ਤੇ ਰੰਗਿਆ ਗਿਆ। ਬਾਹਰ ਨਿਕਲ ਕੇ ਜਾਣ ਲੱਗਿਆ ਤਾਂ ਉਸ ਨੂੰ ਵਿਉਂਤ ਸੁਝੀ ਕਿ ਉਹ ਹੋਰਾਂ ਨਾਲੋਂ ਵੱਖਰੇ ਰੰਗ ਦਾ ਹੋਣ ਕਰਕੇ ਆਪਣੇ ਆਪ ਨੂੰ ਜੰਗਲ ਦਾ ਰਾਜਾ ਸਮਝੇ। ਉਸ ਦੀ ਵਿਉਂਤ ਕਾਮਯਾਬ ਹੋਈ। ਸਾਰੇ ਜੰਗਲੀ ਜਾਨਵਰ ਸਣੇ ਸ਼ੇਰ, ਹਾਥੀ ਉਸ ਦੀ ਅਧੀਨਗੀ ਸਵੀਕਾਰ ਕਰਨ ਲੱਗੇ ਪਰ ਜਦੋਂ ਬੋਲਿਆ, ਹੁੰਆਂਕਿਆ ਪਛਾਣਿਆ ਗਿਆ।

ਕਾਦਰ ਦੀ ਬਣਾਈ ਕੁਦਰਤ ਵਿੱਚ ਬਨਸਪਤੀ ਤਾਂ ਨਹੀਂ ਬੋਲਦੀ, ਜੀਵ-ਜੰਤੂ ਬੋਲਦੇ ਹਨ। ਇਕ ਵਾਰ ਬੁਲਬੁਲ ਨੇ ਫੁੱਲ ਕੋਲੋਂ ਪੁੱਛਿਆ ਤੈਨੂੰ ਲੋਕ ਗਲ ਵਿੱਚ ਪਾਉਂਦੇ ਹਨ, ਮੈਨੂੰ ਪਿੰਜਰੇ ਵਿੱਚ ਬੰਦ ਕਰਦੇ ਹਨ ਕਿਉਂ? ਇਸ ਦਾ ਜੁਆਬ ਪ੍ਰੋ. ਮੋਹਨ ਸਿੰਘ ਨੇ ਇਕ ਰੁਬਾਈ ਵਿੱਚ ਲਿਖਿਆ ਹੈ:

***ਫੁੱਲ ਕੋਲੋਂ ਬੁਲਬੁਲ ਪੁੱਛੇ***
***ਮੈਨੂੰ ਸਮਝ ਨਾ ਆਈ***
***ਤੂੰ ਕਿੰਜ ਬਣਦਾ ਹਾਰ ਗਲਾਂ ਦਾ?***

*ਮੈਂ ਕਿੰਜ ਫਸਾਂ ਫਾਹੀ?*
*ਫੁੱਲ ਬੋਲਿਆ, "ਜੀਭ ਇਕੱਲੜੀ*
*ਤੈਥੋਂ ਰੁਕ ਨਾ ਸਕੇ*
*ਸੌ ਜੀਭਾਂ ਦੇ ਹੁੰਦੇ ਪਰ ਮੈਂ*
*ਰੱਖਦਾ ਭੇਦ ਛੁਪਾਈ।*

ਕਵੀ ਧਨੀ ਰਾਮ ਚਾਤ੍ਰਿਕ ਨੇ ਵੀ ਪੰਛੀਆਂ ਦੇ ਚੁੱਪ ਨਾ ਰਹਿਣ ਕਰਕੇ ਪਿੰਜਰਿਆਂ ਵਿੱਚ ਕੈਦ ਹੋਣ ਦੀ ਗੱਲ ਇਕ ਰੁਬਾਈ ਵਿੱਚ ਪੇਸ਼ ਕੀਤੀ ਹੈ:

*ਤੋਤਾ, ਮੈਨਾ, ਬੁਲਬੁਲ*
*ਕੋਇਲ ਚਕੋਰ ਇਤਰਾਂਦੇ।*
*ਆਪਣੀ ਆਪਣੀ ਬੋਲੀ ਤਾਈਂ*
*ਵਧ-ਵਧ ਕੇ ਵਡਿਆਂਦੇ।*
*ਦਾਨੇ ਨੂੰ ਸੁਣ ਹਾਸਾ ਆਇਆ,*
*ਭੋਲੇ ਭੇਦ ਨਾ ਸਮਝੇ।*
*ਚੁੱਪ ਰਹਿੰਦੇ ਤਾਂ ਪਿੰਜਰਿਆਂ ਵਿਚ,*
*ਕੈਦ ਨਾ ਕੀਤੇ ਜਾਂਦੇ।*

ਚੁੱਪ ਰਹਿਣਾ ਸੌਖਾ ਕੰਮ ਨਹੀਂ ਬੜਾ ਔਖਾ ਹੈ। ਜਮਾਤ ਵਿੱਚ ਜੇ ਵਿਦਿਆਰਥੀਆਂ ਨੂੰ ਆਖੀਏ ਕਿ ਚੁੱਪ ਹੋ ਕੇ ਬੈਠੋ ਤਾਂ ਉਹਨਾਂ ਵਾਸਤੇ ਸਜ਼ਾ ਵਾਲੀ ਗੱਲ ਹੈ। ਉਹ ਬੋਲਣਾ ਚਾਹੁੰਦੇ ਹਨ। ਏਸੇ ਕਰਕੇ ਕਈ ਵਾਰ ਛੋਟੇ ਬੱਚਿਆਂ ਨੂੰ ਚੁੱਪ ਦੀ ਸਿੱਖਿਆ ਦੇਣ ਲਈ ਮੂੰਹ ਅੱਗੇ ਉਂਗਲ ਰੱਖਕੇ ਜਾਂ ਬੈਠ ਕੇ, ਤੁਰਨ ਦਾ ਸੰਕੇਤ ਦਿੱਤਾ ਜਾਂਦਾ ਹੈ। ਬੀਬੀਆਂ ਆਮ ਤੌਰ ਉਤੇ ਸਮਾਜਕ ਇਕੱਠਾਂ ਵਿੱਚ ਚੁੱਪ ਦਾ ਲਬਾਦਾ ਲਾਹ ਕੇ ਜਾਂਦੀਆਂ ਹਨ। ਕਈ ਤਾਂ ਚੁੱਪ ਰਹਿਣ ਕਰਕੇ ਹੋਏ ਅਫਾਰੇ ਲਾਹੁਣ ਲਈ ਜਾਂਦੀਆਂ ਹਨ। ਉਹਨਾਂ ਨੂੰ ਜੇ ਕਿਸੇ ਧਾਰਮਕ ਸਥਾਨ ਉਤੇ ਸੰਗਤ ਦੇ ਰੂਪ ਵਿੱਚ ਬੈਠਣਾ ਪਵੇ ਤਾਂ ਉਹ ਇਸ ਤਰ੍ਹਾਂ ਦਾ ਸਥਾਨ ਲੱਭਣਗੀਆਂ ਜਿਥੇ ਨਿੰਦਿਆ, ਚੁਗਲੀ ਪੁਰਾਣ ਚੱਲ ਸਕੇ। ਚੁੱਪ ਰਹਿਣ ਵਾਲੀ ਨੂੰ ਪਿੱਠ ਕਰਨਾ ਪਸੰਦ ਕਰਨਗੀਆਂ। ਦੋ ਔਰਤਾਂ ਬਾਰੇ ਸਭ ਤੋਂ ਮਹੱਤਵਪੂਰਨ ਖ਼ਬਰ ਸਮਝੀ ਜਾਂਦੀ ਹੈ-ਉਹ ਚੁੱਪ ਬੈਠੀਆਂ ਹਨ।

ਬੋਲਣਾ ਤਾਂ ਇਕ ਕਲਾ ਹੈ। ਚੁੱਪ ਰਹਿਣ ਬਾਰੇ ਮਨ ਮਾਰਕੇ ਬੈਠਣ ਦਾ ਅਭਿਆਸ ਕਰਨਾ ਪੈਂਦਾ ਹੈ। ਇਕ ਇਹ ਵੀ ਧਾਰਨਾ ਬਣੀ ਹੋਈ ਹੈ ਕਿ ਬੱਚੇ ਨੂੰ ਬੋਲਣਾ ਸਿਖਣਾ ਇੱਕ ਦਿਨ ਵਿੱਚ ਨਹੀਂ ਆਉਂਦਾ, ਦੋ ਕੁ ਸਾਲ ਤਾਂ ਲੱਗ ਹੀ ਜਾਂਦੇ ਹਨ ਪਰ ਮਨੁੱਖ ਲਈ ਜ਼ੁਬਾਨ ਸੰਭਾਲ ਕੇ ਗੱਲ ਕਰਨੀ ਸਿੱਖਣ ਲਈ ਸੱਠ ਸਾਲ ਭੋਗੇ

ਜਾਂਦੇ ਹਨ। ਬੋਲ ਵਾਲੇ ਕਈ ਤਾਂ ਸੋਚ ਕੇ ਬੋਲਦੇ ਹਨ ਤਾਕਿ ਗ਼ਲਤ ਨਾ ਬੋਲਿਆ ਜਾਏ। ਉਹ ਚੁੱਪ ਹੀ ਭਲੀ ਸਮਝਦੇ ਹਨ। ਕਈ ਬੋਲਣ ਪਿਛੋਂ ਸੋਚਦੇ ਹਨ ਕਿ ਕਿਤੇ ਕੋਈ ਬੇਲੋੜਾ ਤਾਂ ਨਹੀਂ ਬੋਲਿਆ ਗਿਆ ਤੇ ਕਈ ਨਾ ਬੋਲਣ ਤੋਂ ਪਹਿਲਾਂ ਸੋਚਦੇ ਹਨ, ਨਾ ਪਿਛੋਂ। ਉਹਨਾਂ ਨੇ ਚੁੱਪ ਨਹੀਂ ਰਹਿਣਾ, ਸਿੱਟਾ ਜੋ ਵੀ ਨਿਕਲੇ।

ਭਗਤ ਕਬੀਰ ਬੋਲਣ ਤੋਂ ਬਚ ਕੇ ਚੁੱਪ ਰਹਿਣ ਦੀ ਗੱਲ ਕਰਦਿਆਂ ਕਹਿੰਦੇ ਹਨ ਕਿ ਊਣਾ ਭਾਂਡਾ -ਘੱਟ ਗਿਆਨ ਰੱਖਣ ਵਾਲਾ ਤੇ ਘੱਟ ਤਜ਼ਰਬੇ ਵਾਲਾ ਵਿਅਕਤੀ-ਬੋਲਦਾ ਹੈ, ਗਿਆਨੀ ਨਹੀਂ। ਸੰਤ ਨਾਲ ਤਾਂ ਗੱਲ-ਬਾਤ ਕਰੀਏ, ਅਸੰਤ ਨਾਲ ਚੁੱਪ ਰਹੀਏ। ਇਸ ਨਾਲ ਆਪਣੇ ਆਪ ਨੂੰ ਸੁੱਖ ਮਿਲਦਾ ਹੈ।

***-ਸੰਤੁ ਮਿਲੈ ਕਿਛੁ ਸੁਨੀਐ ਕਹੀਐ॥***
***ਮਿਲੈ ਅਸੰਤੁ ਮਸਟਿ ਕਰਿ ਰਹੀਐ॥***
***-ਬੋਲਤ ਬੋਲਤ ਬਢਹਿ ਬਿਕਾਰਾ॥***
***ਬਿਨੁ ਬੋਲੇ ਕਿਆ ਕਰਹਿ ਬੀਚਾਰਾ॥***
***ਕਹੁ ਕਬੀਰ ਛੂਛਾ ਘਟੁ ਬੋਲੈ॥***
***ਭਰਿਆ ਹੋਇ ਸੁ ਕਬਹੁ ਨ ਡੋਲੈ॥***

ਗੁਰੂ ਨਾਨਕ ਦੇਵ ਜੀ ਕੁਸੰਗਤ ਵਿੱਚ, ਜਿਥੇ ਬੇਕਦਰੀ ਹੋਵੇ ਜਾਂ ਜਿਥੇ ਬੇਲੋੜਾ ਹੋਵੇ ਉਥੇ ਬੋਲਣ ਦੀ ਥਾਂ ਚੁੱਪ ਰਹਿਣ ਨੂੰ ਅਪਣਾਉਣ ਦੀ ਸਿਖਿਆ ਦਿੰਦੇ ਹਨ।

***ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥***

ਚੁੱਪ ਰਹਿਣ ਦਾ ਸੁੱਖ ਸਿਰਫ਼ ਨਾ ਬੋਲਣ ਵਿੱਚ ਨਹੀਂ, ਚੁੱਪ ਰਹਿਣ ਸਮੇਂ ਦੇ ਤੁਹਾਡੇ ਚਿੰਤਨ ਨਾਲ ਤੁਹਾਡੀ ਭਾਵਨਾ ਨਾਲ ਹੈ। ਜੇ ਕੋਈ ਚੁੱਪ ਬੈਠਾ ਬਦਅਮਨੀ ਦੀਆਂ ਜੁਗਤਾਂ ਬਣਾਉਂਦਾ ਹੈ, ਕਿਸੇ ਦਾ ਨੁਕਸਾਨ ਕਰਨ ਬਾਰੇ ਸੋਚਦਾ ਰਹੇ ਇਹ ਸੋਚਦਾ ਰਹੇ ਕਿ ਕਿਵੇਂ ਹੇਰਾ-ਫੇਰੀ ਕਰਨੀ ਹੈ, ਕਿਵੇਂ ਕਾਨੂੰਨ ਦੇ ਅੱਖੀਂ ਘੱਟਾ ਪਾਉਣਾ ਹੈ, ਕਿਵੇਂ ਕਿਸੇ ਨੂੰ ਦੁਖੀ ਕਰਕੇ ਖ਼ੁਸ਼ ਹੋਣਾ ਹੈ ਤਾਂ ਉਹ ਚੁੱਪ ਰਹਿਣ ਦੀ ਵੀ ਦੁਰਵਰਤੋਂ ਹੈ। ਇਸ ਨਾਲ ਤਾਂ ਵਿਗਾੜ ਪੈਣ ਵੱਲ ਬਾਰੀ ਖੁੱਲ੍ਹਦੀ ਹੈ ਜਿਸ ਦੀ ਪਿੰਡਾ ਲੂਹਣ ਵਾਲੀ ਹਵਾ ਮਨੁੱਖ ਨੂੰ ਬੇਚੈਨ ਤੇ ਤਲਖ਼ ਬਣਾ ਦਿੰਦੀ ਹੈ। ਜੇ ਬੋਲ ਰੁਪਹਿਰੀ ਹਨ ਤਾਂ ਚੁੱਪ ਸੁਨਹਿਰੀ ਹੋਣ ਦੀ ਲੋੜ ਹੈ। ਚੁੱਪ ਰਹਿਕੇ ਇਸ ਤਰਾਂ ਊਰਜਾ ਇਕੱਠੀ ਕੀਤੀ ਜਾਏ ਜੋ ਸਦਾ ਸੁਖਦਾਈ ਰਹੇ ਆਪਣੇ ਲਈ ਤੇ ਬੇਗ਼ਾਨੇ ਲਈ ਵੀ। ਮੌਨ ਰਹਿਣ ਦੀ ਵਰਤੋਂ ਪ੍ਰੇਮ ਦੀ ਭਾਵਨਾ ਪੈਦਾ ਕਰਨ ਲਈ ਕੀਤੀ ਜਾਣੀ ਬਣਦੀ ਹੈ। ਝਗੜੇ ਪੈਦਾ ਕਰਨ ਲਈ ਨਹੀਂ। ਇਸ ਲਈ ਸਹਿਜ ਸ਼ਾਂਤ ਹੋਣਾ ਲੋੜੀਂਦਾ ਹੈ।

ਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ ਵੱਧ-ਘੱਟ ਅਬਾ-ਤਬਾ ਬੋਲਣਾ ਸਹਿਜ ਅਵਸਥਾ ਵਿੱਚੋਂ ਪੈਦਾ ਨਹੀਂ ਹੁੰਦਾ ਸਗੋਂ ਕ੍ਰੋਧ ਵਿੱਚੋਂ ਪੈਦਾ ਹੁੰਦਾ ਹੈ। ਗੁੱਸਾ ਆਪਣਾ ਪਰਾਇਆ ਨਹੀਂ ਵੇਖਣ ਦਿੰਦਾ। ਖੁਆਰੀ ਪੈਦਾ ਕਰਦਾ ਹੈ। ਗੁੱਸੇ ਵਿੱਚ ਬੰਦਾ ਅੰਨ੍ਹਾ ਹੋ ਜਾਂਦਾ ਹੈ, ਸੋ ਚੁੱਪ ਰਹਿਣਾ ਚੰਗਾ ਹੈ ਨਹੀਂ ਤਾਂ ਪ੍ਰਭੂ ਦੇ ਨਾਂ ਤੋਂ ਬਿਨਾ ਐਵੇਂ ਮੂੰਹ ਵਿੱਚੋਂ ਬਦਬੂਦਾਰ ਗੱਲਾਂ ਕਰਦੇ ਹਨ। ਐਸੇ ਵਿਅਕਤੀਆਂ ਦਾ ਚੁੱਪ ਰਹਿਣਾ ਚੰਗਾ ਹੈ।

***ਭੰਉਕੈ ਕੋਪੁ ਖੁਆਰੁ ਹੋਇ***
***ਫਕੜੁ ਪਿਟੇ ਅੰਧੁ॥***
***ਚੁਪੈ ਚੰਗਾ ਨਾਨਕਾ***
***ਵਿਣੁ ਨਾਵੈ ਮੁਹਿ ਗੰਧੁ॥***

ਇਸ ਦਾ ਮਤਲਬ ਇਹ ਹੈ ਕਿ ਚੁੱਪ ਰਹਿਣ ਦਾ ਸੁੱਖ ਬਿਨਾ ਬੋਲਿਆਂ ਮਨ ਬਿਰਤੀ ਇਕਾਗਰ ਕਰਕੇ ਨਾਮ ਸਿਮਰਨ ਕਰਨ ਨਾਲ ਹੈ ਤੇ ਨਾਮ ਸਿਮਰਨ ਕਰਨ ਸਮੇਂ ਬਿਰਤੀ ਆਪੇ ਨਹੀਂ ਇਕਾਗਰ ਹੋ ਜਾਂਦੀ, ਉਹ ਹੌਲੀ-ਹੌਲੀ ਲਗਾਤਾਰ ਅਭਿਆਸ ਕਰਨ ਨਾਲ ਹੁੰਦੀ ਹੈ। ਜਿਹੜੇ ਸਦਾ ਨਾਮ ਸਿਮਰਨ ਕਰਨ ਸਮੇਂ ਗੱਲਾਂ ਨੂੰ ਤਿਲਾਂਜਲੀ ਦਿੰਦੇ ਹਨ, ਉਹ ਸਤਿਗੁਰ ਦੇ ਦਿੱਤੇ ਨਾਮ ਦਾ ਸਿਮਰਨ ਕਰਦੇ ਹਨ। ਉਹਨਾਂ ਦੇ ਹਿੱਸੇ ਇਹ ਵੀ ਆਉਂਦਾ ਹੈ ਕਿ ਪਰੰਪਰਾ ਵਿੱਚ ਆਈ ਚੁੱਪ ਰਹਿਣ ਤੇ ਭਜਨ ਬੰਦਗੀ ਕਰਨ ਦੀ ਵਿਧੀ ਤੇ ਧਾਰਨਾ ਦਾ ਉਹਨਾਂ ਨੂੰ ਆਪਣਾ ਜੀਵਨ ਸੁਖੀ ਸੁਹੇਲਾ ਜਿਉਣ ਲਈ ਲਾਹਾ ਮਿਲਦਾ ਹੈ, ਇਹ ਲਾਹਾ ਕੋਈ ਵੀ ਲੈ ਸਕਦਾ ਹੈ।

# ਨਾਨਕ ਚਿੰਤਾ ਮਤਿ ਕਰਹੁ

ਮਨੁੱਖ ਦੀ ਪਹਿਲੀ ਉਮਰ ਤਾਂ ਮਸਤੀ ਦੀ ਹੁੰਦੀ ਹੈ। ਬਚਪਨ ਵਿੱਚ ਖਾਣ-ਪੀਣ, ਖੇਡਣ ਮੱਲ੍ਹਣ ਦਾ ਹੀ ਕੰਮ ਹੁੰਦਾ ਹੈ। ਹਾਂ, ਜਦ ਸਕੂਲ ਜਾਣਾ ਪੈਂਦਾ ਹੈ ਤਾਂ ਕੁਝ ਪ੍ਰੇਸ਼ਾਨੀ ਹੁੰਦੀ ਹੈ, ਚਿੰਤਾ ਪੈਦਾ ਹੋ ਜਾਂਦੀ ਹੈ, ਜਾ ਕੇ ਪੜ੍ਹਨਾ ਪਏਗਾ, ਸਕੂਲ ਦਾ ਕੰਮ ਕਰਨਾ ਪਏਗਾ, ਕੁੱਝ ਯਾਦ ਰੱਖਣਾ ਪਏਗਾ, ਜੇ ਨਾ ਕੀਤਾ ਤਾਂ ਡਾਂਟ-ਡਪਟ ਤੋਂ ਬਚ ਨਹੀਂ ਸਕਾਂਗੇ। ਸਿਆਣੀ ਉਮਰ ਤੋਂ ਬਾਅਦ ਆਪਣੇ ਤੋਂ ਬਿਨਾ ਆਲੇ ਦੁਆਲੇ ਦੀ ਚਿੰਤਾ ਕਰਨ ਲੱਗ ਪਈਦਾ ਹੈ, ਪਰ ਕੀ ਇਹ ਚਿੰਤਾ ਕਰਨ ਦੀ ਮਨੁੱਖ ਨੂੰ ਲੋੜ ਹੈ ?

ਮਨੁੱਖ ਕਈ ਵਾਰੀ ਬੇਲੋੜੀ ਚਿੰਤਾ ਕਰਦਾ ਹੈ, ਚਿੰਤਾ-ਫ਼ਿਕਰ ਦੀ ਗੁੰਜ਼ਾਇਸ਼ ਨਹੀਂ ਹੁੰਦੀ। ਇੱਕ ਸਿਆਣਾ-ਬਿਆਣਾ, ਪੜ੍ਹਿਆ-ਲਿਖਿਆ ਮਨੁੱਖ ਜਦੋਂ ਬਹਾਦਰਗੜ੍ਹ ਹੀ ਗੱਡੀ ਵਿੱਚ ਖੜ੍ਹਾ ਹੋ ਗਿਆ ਤਾਂ ਕਿਸੇ ਨੇ ਕਿਹਾ, "ਬੈਠੋ ਸਰਦਾਰ ਜੀ, ਤੁਸੀਂ ਕਿਉਂ ਖੜ੍ਹੇ ਹੋ ?" ਉਸ ਨੇ ਬੜੀ ਸੰਜੀਦਗੀ ਨਾਲ ਜਵਾਬ ਦਿੱਤਾ, "ਮੈਨੂੰ ਗੱਡੀ ਤੋਂ ਉਤਰਨ ਦੀ ਚਿੰਤਾ ਹੈ, ਮੈਂ ਨਵੀਂ ਦਿੱਲੀ ਰੇਲਵੇ ਸਟੇਸ਼ਨ 'ਤੇ ਉਤਰਨਾ ਹੈ।" ਹਾਲਾਂ ਕਿ ਨਵੀਂ ਦਿੱਲੀ ਤੋਂ ਪਹਿਲਾਂ ਕਈ ਥਾਈਂ ਗੱਡੀ ਖਲੋਣੀ ਸੀ ਪਰ ਉਸ ਦੀ ਚਿੰਤਾ ਨਹੀਂ ਸੀ ਖਲੋਤੀ।

ਘਰ ਬੈਠੇ ਵਿਹਲੇ ਤਾਂ ਅਸੀਂ ਟਟੀਹਰੀ ਵਾਂਗ ਚਿੰਤਾ ਕਰਦੇ ਹਾਂ ਅਤੇ ਉਸ ਦਾ ਹੱਲ ਵੀ ਲੱਭ ਲੈਂਦੇ ਹਾਂ। ਸੁਣਿਆ ਹੈ ਟਟੀਹਰੀ ਇਸ ਕਰਕੇ ਲੱਤਾਂ ਉਤਾਂਹ ਕਰਕੇ, ਚਿੰਤਾ ਵਿੱਚ ਸੌਂਦੀ ਹੈ ਕਿ ਕਿਤੇ ਅਕਾਸ਼ ਡਿੱਗ ਨਾ ਪਵੇ। ਜੇ ਡਿੱਗ ਪਿਆ ਤਾਂ ਮੈਂ ਉਸ ਨੂੰ ਆਪਣੀਆਂ ਲੱਤਾਂ ਉੱਤੇ ਰੋਕ ਲਵਾਂਗੀ।

ਵਿਹਲੇ ਬੈਠੇ ਚਿੰਤਾ ਕਰਨ ਲੱਗਿਆਂ ਆਪਣੀ ਤਾਂ ਚਿੰਤਾ ਘੱਟ ਕਰਦੇ ਹਨ, ਗਲੀ-ਗੁਆਂਢ ਦੇ ਜਾਂ ਸੱਜਣਾਂ-ਮਿੱਤਰਾਂ ਦੇ ਨੌਜਵਾਨ ਬੱਚੇ ਬੱਚੀਆਂ ਦੀ ਚਿੰਤਾ ਵੱਧ ਕਰਦੇ ਹਨ। ਚਿੰਤਾ ਕੀ, ਐਵੇਂ ਉਹਨਾਂ ਬਾਰੇ ਘੱਟ-ਵੱਧ ਸੋਚਣਾ ਚੰਗਾ ਲਗਦਾ

ਹੋਏਗਾ ਜਾਂ ਮੂੰਹ ਕਰਾਰਾ ਕਰਨ ਲਈ ਹੀ ਕਰਦੇ ਹੋਣਗੇ। ਐਸੇ ਵਿਅਕਤੀ 'ਤੇ ਵਿਅੰਗ ਕੱਸਦੇ ਹੋਈ ਪੰਜਾਬੀ ਦੀ ਮਹਾਨ ਕਵਿਤਰੀ ਨੇ ਲਿਖਿਆ ਹੈ -

*ਇਹਨਾਂ ਨੂੰ ਗੁਆਂਢੀ ਦੀ ਧੀ ਦਾ*
*ਹਮਸਾਏ ਦੇ ਪੁੱਤ ਦਾ*
*ਕਿੰਜ ਰੱਖਦੇ ਨੇ ਧਿਆਨ*
*ਆਪਣੇ ਕੰਮਾਂ ਦਾ ਵੇਲਾ ਵੀ*
*ਕਿੰਜ ਖ਼ਰਚ ਜਾਨ*
*ਰਖਵਾਲੀਆਂ ਨਿਬਾਹਨ*

ਭਲਾ ਪੁੱਛੋ ਕਿ ਘਰ ਤਾਂ ਤੁਹਾਥੋਂ ਸੰਭਾਲਿਆ ਜਾਂਦਾ ਹੈ ਜਾਂ ਨਹੀਂ ਦੂਜਿਆਂ ਦੀ ਤੁਹਾਨੂੰ ਬੜੀ ਚਿੰਤਾ ਹੈ।

ਚਿੰਤਾਵਾਨ ਵਿਅਕਤੀਆਂ ਦਾ ਇੱਕ ਵੱਡਾ ਵਰਗ ਖੁੰਢਾਂ 'ਤੇ ਜੋ ਸੱਥਾਂ ਵਿਚ ਬੈਠਾ ਹੁੰਦਾ ਹੈ। ਉਹ ਬਾਕੀ ਗੱਲਾਂ ਤੋਂ ਵੱਧ ਰਾਜਨੀਤਕ ਮਸਲਿਆਂ ਨੂੰ ਸੁਲਝਾਉਣ ਵਿੱਚ ਲੱਗੇ ਰਹਿੰਦੇ ਹਨ। ਉਹਨਾਂ ਨੂੰ ਆਪਣਾ ਘਰ ਪਰਵਾਰ, ਪਿੰਡ-ਪੀੜ੍ਹ, ਪ੍ਰਾਂਤ ਤੇ ਦੇਸ ਦੀ ਚਿੰਤਾ ਤਾਂ ਹੁੰਦੀ ਹੀ ਹੈ, ਉਹਨਾਂ ਨੂੰ ਸਾਰੀ ਦੁਨੀਆ ਦੀ ਚਿੰਤਾ ਹੁੰਦੀ ਹੈ। ਉਹ ਬੜੇ ਦਾਅਵੇ ਨਾਲ ਕਹਿੰਦੇ ਹਨ ਕਿ ਦੇਸ ਦੀ ਏਕਤਾ ਤੇ ਅਖੰਡਤਾ ਨੂੰ ਬਚਾਉਣ ਲਈ, ਮਹਿੰਗਾਈ ਤੋਂ ਛੁਟਕਾਰਾ ਪਾਉਣ ਲਈ, ਦੁਨੀਆ ਉਤੇ ਅਮਨ-ਅਮਾਨ ਕਾਇਮ ਕਰਨ ਲਈ ਜਿੱਡਾ ਚੰਗਾ ਉਹਨਾਂ ਕੋਲ ਹੱਲ ਹੈ, ਕਿਸੇ ਕੋਲ ਨਹੀਂ। ਉਹ ਕਿਸੇ ਵੀ ਪ੍ਰਾਂਤ ਦੇ ਮੁੱਖ-ਮੰਤਰੀ, ਦੇਸ ਦੇ ਪ੍ਰਧਾਨ ਮੰਤਰੀ ਨਾਲੋਂ ਆਪਣੇ ਆਪ ਨੂੰ ਬੜਾ ਚਤਰ ਸਿਆਣਾ ਸਮਝਦੇ ਹਨ। ਉਹ ਇਹ ਮੰਨ ਕੇ ਰਾਜ਼ੀ ਹੀ ਨਹੀਂ ਕਿ ਜਿਸ ਦੇ ਸਿਰ 'ਤੇ ਤਾਜ ਹੈ ਉਸੇ ਸਿਰ 'ਤੇ ਖਾਜ ਹੈ। ਉਸ ਨੂੰ ਵੀ ਫ਼ਿਕਰ ਹੋਏਗਾ ਹੀ ਪਰ ਨਾਲ ਆਪਣਾ ਕੰਮ ਵੀ ਕਰੀ ਜਾਂਦੇ ਹਨ। ਕਿਸੇ ਕੋਲੋਂ ਡੱਬੀ ਵਿੱਚੋਂ ਮਾਵਾ ਮੰਗਣਗੇ, ਕਿਸੇ ਕੋਲੋਂ ਸੀਖਾਂ ਵਾਲੀ ਡੱਬੀ ਮੰਗਣਗੇ, ਕਿਥੇ ਅੱਜ ਦੀ ਰੋਟੀ ਦਾ ਪ੍ਰਬੰਧ ਕਰਨ ਲਈ ਜੁਗਾੜ ਕਰਨਗੇ ਆਦਿ।

ਐਸੀਆਂ ਚਿੰਤਾਵਾਂ ਦਾ ਕੀ ਕਰੀਏ ? ਜੇ ਕੋਈ ਉਹਨਾਂ ਬਾਰੇ ਪੁੱਛੇ ਕਿ ਤੁਸੀਂ ਕੀ ਕੀਤਾ ਅੱਜ ਤੱਕ, ਤਾਂ ਲੰਮਾ ਚੌੜਾ ਇਤਿਹਾਸ ਸੁਣਾ ਕੇ ਆਪਣੇ ਆਪ ਨੂੰ ਨਹੀਂ ਕਿਸੇ ਦੂਜੇ ਨੂੰ ਦੋਸ਼ ਦੇਣਗੇ ਜਾਂ ਬੜਾ ਠੰਢਾ ਸਾਹ ਭਰ ਕੇ ਆਖਣਗੇ 'ਕੀ ਕਰੀਏ', ਕਰਮਾਂ ਦਿਆ ਬਲੀਆ ਰਿੱਧੀ ਖੀਰ ਤੇ ਹੋ ਗਿਆ ਦਲੀਆ।

ਚਾਣਕਯ ਬੀਤੇ ਦੀ ਚਿੰਤਾ ਕਰਨ ਤੋਂ ਰੋਕਦਾ ਹੈ ਅਤੇ ਭਵਿੱਖ ਬਾਰੇ ਫ਼ਿਕਰ ਕਰਨ ਦੀ ਗੱਲ ਕਰਦਾ ਹੈ ਜਾਂ ਵਰਤਮਾਨ ਬਾਰੇ ਸੋਚਣ ਦੀ ਗੱਲ। ਉਹ ਲਿਖਦਾ

ਹੈ-ਜੋ ਗੱਲ ਬੀਤ ਚੁੱਕੀ, ਉਸ ਦੀ ਚਿੰਤਾ ਨਾ ਕਰੋ, ਨਾ ਭਵਿੱਖ ਦੀ ਚਿੰਤਾ ਕਰੋ। ਸਮਝਦਾਰ ਲੋਕ ਵਰਤਮਾਨ ਸਮੱਸਿਆ ਦਾ ਹੱਲ ਕਰਨ ਦਾ ਯਤਨ ਕਰਦੇ ਹਨ।

ਚਿੰਤਾ ਕਰਨ ਵਾਲਾ ਬਜ਼ੁਰਗ ਆਪਣੇ ਘਰ ਦੇ ਜੀਆਂ ਨੂੰ ਵੀ ਵਖਤ ਪਾਈ ਰੱਖੇਗਾ। ਉਹ ਉਹਨਾਂ ਨੂੰ ਵੀ ਬੇਲੋੜੀ ਅਗਵਾਈ ਦੇਣ ਦੀ ਕੋਸ਼ਿਸ਼ ਕਰੇਗਾ। ਸਕੂਲ ਵਿੱਚ ਪੜ੍ਹਦੇ ਪੁੱਤਰ-ਪੋਤਰੇ ਨੂੰ ਬੁਲਾ ਕੇ ਉਸ ਦੀ ਪੜ੍ਹਾਈ ਬਾਰੇ ਗੱਲਾਂ ਕਰੇਗਾ, ਸਧਾਰਨ ਨਹੀਂ ਅਸਧਾਰਨ ਜਿਹੀ। ਆਪ ਭਾਵੇਂ ਉਹ ਅੱਠ-ਦਸ ਜਮਾਤਾਂ ਪੜ੍ਹਿਆ ਹੋਇਆ ਕਿਤੇ ਤੱਕੜੀ ਤੋਲਦਾ ਹੋਵੇ, ਕਿਤੇ ਦਿਹਾੜੀ ਕਰਦਾ ਹੋਵੇ, ਕਿਤੇ ਖਰਾਦ ਤੇ ਖਲੋਤਾ ਹੋਵੇ ਔਰ ਮੁੰਡੇ ਦੀ ਪੜ੍ਹਾਈ ਬਾਰੇ ਉਸਨੂੰ ਸਮਝ ਵੀ ਨਾ ਹੋਵੇ ਫਿਰ ਵੀ ਬੜੀ ਚਿੰਤਾ ਵਿੱਚ ਆ ਕੇ ਉਸ ਨੂੰ ਆਖੇਗਾ, "ਤੂੰ ਮੇਰੇ ਕੋਲ ਆ ਕੇ ਬੈਠਿਆ ਕਰ, ਮੈਂ ਤੈਨੂੰ ਪੜ੍ਹਾਵਾਂਗਾ।" ਮੁੰਡਾ ਕੁੜੀ ਭਾਵੇਂ ਪਾਸਾ ਵੱਟਣਾ ਚਾਹੁੰਣ ਪਰ ਉਹ ਚਿੰਤਾ ਵਿੱਚ ਉਪਦੇਸ਼ ਦੇਣੋਂ ਨਹੀਂ ਹਟੇਗਾ। ਉਹਨਾਂ ਦੇ ਨਤੀਜੇ ਆਉਣ ਤੋਂ ਬਾਅਦ ਵੀ ਆਖੇਗਾ, "ਜੇ ਤੁਸੀਂ ਮੇਰੇ ਆਖੇ ਲੱਗੇ ਹੁੰਦੇ ਤਾਂ ਹੋਰ ਚੰਗੇ ਨੰਬਰ ਆਉਂਦੇ। ਮੈਂ ਤੁਹਾਡੇ ਅਧਿਆਪਕਾਂ ਨੂੰ ਮਿਲ ਕੇ ਖੁਸ਼ ਕਰ ਆਉਂਦਾ।"

ਕਈ ਵਾਰੀ ਤਾਂ ਬੱਚੇ ਇਹ ਸੁਣ ਕੇ ਖਿੱਝ ਜਾਂਦੇ ਹਨ ਕਿ ਉਹਨਾਂ ਦਾ ਬਜ਼ੁਰਗ ਜੋ ਆਪ ਬਹੁਤ ਘੱਟ ਪੜ੍ਹਿਆ ਹੋਇਆ ਹੈ ਕਹੂਗਾ, "ਕਾਕਾ ਮੈ ਥੋਨੂੰ ਐਮੇ ਕਰਾਦੂੰ ਮੈਨੂੰ ਆਪਣੇ ਪ੍ਰੋਫੈਸਰਾਂ ਨੂੰ ਮਿਲਾ ਦਿਓ, ਚਿੰਤਾ ਨਾ ਕਰੋ, ਮੈਂ ਜੁ ਹੈਗਾ, ਮੈਂ ਪੀ ਐਚ ਡੀ ਕਰਾਦੂੰ, ਮੇਰੇ ਲਈ ਕੋਈ ਔਖਾ ਕੰਮ ਨਹੀਂ।" ਭਾਵੇਂ ਉਸ ਨੂੰ ਥੀਸਸ ਦਾ ਮਤਲਬ ਨਾ ਪਤਾ ਹੋਵੇ ਪਰ ਥੀਸਸ ਲਿਖਣ ਦੀ ਚਿੰਤਾ ਪਾਲੀ ਬੈਠਾ ਹੁੰਦਾ ਹੈ।

ਚਿੰਤਾਵਾਨ ਵਿਅਕਤੀਆਂ ਦਾ ਵਰਗ ਸਮਾਜਕ ਤੌਰ 'ਤੇ ਬੜਾ ਫ਼ਿਕਰ ਕਰਦਾ ਹੈ, ਆਲੇ ਦੁਆਲੇ ਦੇ ਲੋਕਾਂ ਦਾ। ਕਈ ਵਾਰ ਕਿਸੇ ਨਾਲ ਗੱਲਾਂ ਕਰਨ ਲੱਗ ਪੈਂਦਾ ਹੈ, ਇਸ ਦੀ ਕੁੜੀ ਕੋਠੇ ਜਿਡੀ ਹੋ ਗਈ ਹੈ, ਇਸ ਨੂੰ ਇਸ ਦੇ ਵਿਆਹ ਦੀ ਚਿੰਤਾ ਕਿਉਂ ਨਹੀਂ। ਉਸ ਦਾ ਮੁੰਡਾ ਬੁੱਢਾ ਹੋ ਚੱਲਿਆ ਹੈ, ਅਜੇ ਉਸ ਨੇ ਵਿਆਹਿਆ ਹੀ ਨਹੀਂ, ਇਸ ਕੋਲ ਆਪਣੀ ਕੁੜੀ ਦੇ ਦਾਜ ਦਹੇਜ ਜੋਗਾ ਪ੍ਰਬੰਧ ਨਹੀਂ ਹੋ ਸਕਿਆ ਹੋਣਾ ਤਾਂ ਹੀ ਇਸ ਦੀ ਕੁੜੀ ਦਾ ਰਿਸ਼ਤਾ ਕਿਤੇ ਨਹੀਂ ਹੁੰਦਾ। ਭਲਾ ਇਹ ਉਸ ਦੀ ਚਿੰਤਾ ਦਾ ਵਿਸ਼ਾ ਹੈ, ਨਹੀਂ ਨਾ। ਫਿਰ ਵੀ ਉਹ ਵਾਧੂ ਦਾ ਗਲ-ਗਲਾਂਵਾਂ ਪਾਈ ਬੈਠਾ ਹੈ।

ਕਈ ਚਿੰਤਾਵਾਨ ਦੂਜਿਆਂ ਦੀ ਆਮਦਨ ਦੇ ਸਾਧਨਾਂ ਬਾਰੇ ਚਿੰਤਾ ਕਰਨਗੇ ਕਿ ਸਾਰਾ ਦਿਨ ਘਰ ਬੈਠੇ ਰਹਿੰਦੇ ਹਨ ਪਤਾ ਨਹੀਂ ਇਹਨਾਂ ਨੂੰ ਮਾਇਆ ਕਿਥੋਂ ਆਉਂਦੀ ਹੈ। ਰਾਹ ਕੋਈ ਨਹੀਂ ਲੱਭਦਾ ਪਰ ਫ਼ਿਕਰ ਤਾਂ ਹੈ, ਅੰਦੇਸ਼ਾ ਤਾਂ ਹੈ ਕਿ ਕਿਵੇਂ ਹੋਏਗਾ।

ਫ਼ਿਕਰਮੰਦਾਂ ਦਾ ਇੱਕ ਹੋਰ ਵਰਗ ਹੈ ਜਿਸ ਦਾ ਧਿਆਨ ਡੇਰਿਆਂ ਵੱਲ, ਧਾਰਮਿਕ ਅਦਾਰਿਆਂ ਵੱਲ ਜਾਂ ਧਰਮ ਸਥਾਨਾਂ ਵੱਲ ਜਾਂਦਾ ਹੈ, ਉਹ ਸੋਚਦੇ ਰਹਿੰਦੇ ਹਨ ਕਿ ਇਹਨਾਂ ਨੂੰ ਲੱਖਾਂ ਕਰੋੜਾਂ ਦੀ ਆਮਦਨ ਹੈ, ਇਸ ਦਾ ਕੀ ਕਰਦੇ ਹੋਣਗੇ। ਇਸ ਆਮਦਨ ਨੂੰ ਲੋਕ ਭਲਾਈ ਵਾਸਤੇ ਕਿਉਂ ਨਹੀਂ ਵਰਤਦੇ। ਉਹਨਾਂ ਨੇ ਆਪਣੇ ਦਿਮਾਗ਼ ਵਿੱਚ ਸਕੀਮਾਂ ਵੀ ਘੜੀਆਂ ਹੋਣਗੀਆਂ ਕਿ ਇਸ ਤਰ੍ਹਾਂ ਦੇ ਅਦਾਰੇ ਖੋਲ੍ਹਣ, ਇਸ ਤਰ੍ਹਾਂ ਦੇ ਸਾਧਨ ਜੁਟਾਉਣ, ਇਸ ਤਰ੍ਹਾਂ ਦੇ ਤਰੀਕੇ ਲੱਭਣ, ਜਿਸ ਨਾਲ ਉਸ ਦਾ ਸੰਸਥਾ ਨਾਲ ਜੁੜੇ ਹੋਏ ਲੋਕਾਂ ਦੀ ਪੜ੍ਹਾਈ, ਚੰਗੇਰੀ ਤੇ ਸੋਖੀ ਹੋ ਸਕੇ ਅਤੇ ਕਮਾਈ ਹੋਰ ਜ਼ਿਆਦਾ ਵੱਧ ਸਕੇ। ਕੋਈ ਉਹਨਾਂ ਨੂੰ ਪੁੱਛੇ ਕਿ ਤੁਹਾਡੀ ਉੱਥੇ ਚਲਦੀ ਹੈ, ਜੇ ਚਲਦੀ ਹੈ ਤਾਂ ਫਿਰ ਜਾ ਕੇ ਠੋਸ ਸਲਾਹ ਦਿਉ ਪਰ ਇਸ ਤੋਂ ਅੱਗੇ ਕੁੱਝ ਨਹੀਂ ਹੁੰਦਾ।

ਜੇ ਕਿਸੇ ਅਦਾਰੇ ਦਾ ਆਗੂ ਬਿਰਧ ਹੋ ਜਾਏ, ਉਸ ਦਾ ਸਰੀਰ ਵੀ ਪੂਰਾ ਤੰਦਰੁਸਤ ਨਾ ਰਹੇ, ਤਾਂ ਫ਼ਾਲਤੂ ਦੇ ਚਿੰਤਾਵਾਨ ਸੋਚਾਂ ਵਿੱਚ ਪੈ ਜਾਂਦੇ ਹਨ ਕਿ ਹੁਣ ਇਸ ਅਦਾਰੇ ਦਾ ਕੀ ਬਣੂੰ, ਇਸ ਨੂੰ ਕੌਣ ਚਲਾਊ, ਇਸ ਦੀ ਜ਼ੁੰਮੇਵਾਰੀ ਕਿਸ ਨੂੰ ਦਿੱਤੀ ਜਾਏਗੀ, ਕੋਈ ਪੁੱਤ-ਭਤੀਜਾ, ਸੇਵਾਦਾਰ, ਦੂਰ ਨੇੜੇ ਦਾ ਰਿਸ਼ਤੇਦਾਰ ਹੋਵੇਗਾ ਜਾਂ ਇਸ ਦਾ ਫ਼ੈਸਲਾ ਉਸਦੇ ਪੈਰੋਕਾਰ ਰਲ ਕੇ, ਬੈਠ ਕੇ ਕਰਨਗੇ। ਕਈ ਵਾਰੀ ਕੋਈ ਕਿਸੇ ਨੂੰ ਪੁੱਛ ਬੈਠਦਾ ਹੈ, ਤੁਹਾਡਾ ਅਗਲਾ ਆਗੂ ਕੌਣ ਹੋਏਗਾ, ਸੰਤ-ਬਾਬਾ ਜੀ ਕਿਸੇ ਨੂੰ ਗੱਦੀ ਦੇ ਰਹੇ ਹਨ ਜਾਂ ਬੜੀ ਸੰਜੀਦਗੀ ਨਾਲ ਕਹਿਣਗੇ ਕਿ ਸੰਤ ਮਹਾਰਾਜ ਨੂੰ ਕਹੋ ਆਪਣੇ ਹੁੰਦਿਆਂ ਹੀ ਆਪਣਾ ਜਾਂ-ਨਸ਼ੀਨ ਥਾਪ ਦੇਣ ਨਹੀਂ ਤਾਂ ਝਗੜੇ ਪੈਦਾ ਹੋ ਜਾਂਦੇ ਹਨ।

ਕੋਈ ਉਸ ਨੂੰ ਪੁੱਛੇ ਕਿ ਤੇਰੇ ਤੋਂ ਕਿਸੇ ਨੇ ਸਲਾਹ ਮੰਗੀ ਹੈ, ਪਹਿਲੇ ਜਾਂ-ਨਸ਼ੀਨ ਤੇਰੀ ਮਰਜ਼ੀ ਨਾਲ਼ ਥਾਪੇ ਗਏ ਸਨ, ਤੂੰ ਉਸ ਸੰਸਥਾ ਦੇ ਮੁਖੀ ਹੋਣ ਵਾਸਤੇ ਲਾਇਕ ਹੈਂ, ਉਮੀਦਵਾਰ ਹੈਂ, ਤੇਰਾ ਉਸ ਸੰਸਥਾ ਨਾਲ ਕੋਈ ਸੰਬੰਧ ਹੈ, ਕੀ ਤੂੰ ਕਿਸੇ ਦੇ ਨਿਕਟਵਰਤੀਆਂ ਵਿੱਚੋਂ ਹੈ ਪਰ ਉਸ ਨੂੰ ਆਪਦੀ ਚਿੰਤਾ ਹੁੰਦੀ ਹੈ। ਭਲਾ ਉਸ ਨੂੰ ਪੁਛੋ, 'ਨਾ ਤੂੰ ਤਿੰਨਾਂ ਵਿੱਚੋਂ ਨਾ ਤੇਰਾਂ ਵਿੱਚੋਂ' ਤੈਨੂੰ ਕਾਹਦੀ ਚਿੰਤਾ। ਐਵੇਂ ਜਿਹਦੇ ਨਾਲ ਗੱਲ ਕਰਦਾ ਹੈ ਉਸ ਦਾ ਵੀ ਸਵਾਦ ਖ਼ਰਾਬ ਕਰਦਾ ਹੈ।

ਸੰਸਥਾਵਾਂ ਦੇ ਆਗੂ ਸਾਡੇ ਨਾਲੋਂ ਕਈ ਗੁਣਾਂ ਵੱਧ ਸਮਝਦਾਰ, ਤਜ਼ਰਬਾਕਾਰ ਤੇ ਸਿਆਣੇ ਹੁੰਦੇ ਹਨ। ਉਹਨਾਂ ਨੇ ਤਾਂ ਤਪ-ਸਾਧਨਾਂ ਅਤੇ ਭਗਤੀ ਦੀ ਕਮਾਈ ਕੀਤੀ ਹੁੰਦੀ ਹੈ। ਉਹਨਾਂ ਦੀ ਦੂਰ ਦ੍ਰਿਸ਼ਟੀ ਵੀ ਹੁੰਦੀ ਹੈ ਅਤੇ ਦਿਬ-ਦ੍ਰਿਸ਼ਟੀ ਵੀ। ਉਹਨਾਂ ਨੂੰ ਇਹ ਵੀ ਧਿਆਨ ਹੁੰਦਾ ਹੈ ਕਿ ਉਹਨਾਂ ਕਦੋਂ ਕੀ ਫੈਸਲਾ ਲੈਣਾ ਹੈ, ਕਿਸ ਨੂੰ ਦੱਸਣਾ ਹੈ। ਉਹਨਾਂ ਦੀ ਸੋਚ ਨੂੰ ਕੋਈ ਦੂਜਾ ਪਹੁੰਚ ਸਕਦਾ। ਫਿਰ ਚਿੰਤਾ ਕਾਹਦੀ ਕੀਤੀ ਜਾਏ।

ਉਂਜ ਚਿੰਤਾ ਚਿਤਾ ਸਮਾਨ ਹੁੰਦੀ ਹੈ। ਕੰਮ ਕਰਨਾ ਇੱਕ ਗੱਲ ਪਰ ਕੇਵਲ ਫ਼ਿਕਰ ਕਰੀ ਜਾਣਾ, ਸੋਚੀ ਜਾਣਾਂ ਤਾਂ ਆਪਣੇ ਆਪ ਲਈ ਘਾਟੇਵੰਦ ਹੁੰਦਾ ਹੈ। ਚਿੰਤਾ ਕਰਕੇ ਤਾਂ ਆਪਣੀ ਹੀ ਉਮਰ ਘਟਾਈਦੀ ਹੈ। ਫਿਰ ਇਸ ਦੇ ਜਾਲ ਵਿੱਚ ਐਸਾ ਫਸੀਦਾ ਹੈ ਕਿ ਨਿਕਲਣਾ ਔਖਾ ਹੈ।

ਜੈਨ ਮੁਨੀ ਸ਼੍ਰੀ ਤਰਨ ਸਾਗਰ ਜੀ ਵਾਧੂ ਚਿੰਤਾ ਕਰਨ ਵਾਲਿਆਂ ਬਾਰੇ ਲਿਖਦੇ ਹਨ, "ਮਹਾਂਵੀਰ ਬਾਣੀ ਹੈ-ਤੂੰ ਆਪਣੀ ਚਿੰਤਾ ਕਰ। ਦੁਨੀਆ ਕੀ ਚਿੰਤਾ ਕਰਨੇ ਕੇ ਲੀਏ ਤੋਂ ਦੁਨੀਆ ਭਰੀ ਪੜੀ ਹੈ ਪਰ ਤੁਝੇ ਛੋੜ ਕੋਈ ਦੂਸਰਾ ਤੇਰੀ ਚਿੰਤਾ ਕਰਨੇ ਵਾਲਾ ਨਹੀਂ-ਔਰ ਆਦਮੀ ਹੈ ਕਿ ਦੂਸਰੋਂ ਕੀ ਚਿੰਤਾ ਮੇਂ ਮਰਾ ਜਾ ਰਹਾ ਹੈ। ਮੇਰੇ ਬੱਚੇ ਕਾ ਕਿਆ ਹੋਗਾ ? ਬੱਚੇ ਕੇ ਬੱਚੋਂ ਕਾ ਕਿਆ ਹੋਗਾ ? ਕਿਉਂ ਭਾਈ ਤੇਰੇ ਬੱਚੋਂ ਕੇ ਬੱਚੇ ਕਿਆ ਵਿਕਲਾਂਗ ਪੈਦਾ ਹੋਂਗੇ, ਤੂੰ ਇਸ ਬਾਤ ਕੀ ਚਿੰਤਾ ਮਤ ਕਰ ਕਿ ਮੇਰੇ ਬਾਦ ਵਿਓਪਾਰ ਕੌਣ ਸੰਭਾਲੇਗਾ। ਵਿਓਪਾਰ ਤੋਂ ਬੀਵੀ ਬੱਚੇ ਕੋਈ ਭੀ ਸੰਭਾਲ ਲੇਗਾ। ਤੂੰ ਇਸ ਬਾਤ ਕੀ ਚਿੰਤਾ ਕਰ ਕਿ ਦਰਗਾਹ ਮੇਂ ਤੁਝੇ ਕੌਣ ਸੰਭਾਲੇਗਾ।"

ਹਿੰਦੀ ਦੇ ਨਾਵਲਕਾਰ ਮੁਨਸ਼ੀ ਪ੍ਰੇਮ ਚੰਦ ਨੇ ਇੱਕ ਥਾਂ 'ਤੇ ਲਿਖਿਆ ਹੈ -

'ਚਿੰਤਾ ਇੱਕ ਕਾਲੀ ਦਿਵਾਰ ਦੀ ਤਰ੍ਹਾਂ ਚਾਰੇ ਪਾਸਿਆਂ ਤੋਂ ਘੇਰ ਲੈਂਦੀ ਹੈ। ਜਿਸ ਤੋਂ ਨਿਕਲਣ ਲਈ ਫਿਰ ਕੋਈ ਰਸਤਾ ਨਹੀਂ ਸੁਝਦਾ।'

ਪੰਜਾਬੀ ਦੇ ਇੱਕ ਮਸ਼ਹੂਰ ਕਵੀ ਧਨੀ ਰਾਮ ਚਾਤ੍ਰਿਕ ਚਿੰਤਾ ਕਰਨ ਦੀ ਥਾਂ 'ਤੇ ਹਿੰਮਤ ਕਰਨ ਨੂੰ ਪਹਿਲ ਦਿੰਦੇ ਹੋਏ ਲਿਖਦੇ ਹਨ -

*'ਚਿੰਤਾ ਦੇ ਚੱਕਰ ਵਿੱਚ ਆ ਕੇ*
*ਫਿਰਦੀ ਗੁੱਝੀ ਆਰੀ,*
*ਘੋਲ ਘੋਲ ਕੇ ਜਿੰਦ ਮੁਕਾਵੇ,*
*ਚਿੰਤਾ ਦੀ ਬਿਮਾਰੀ।*
*ਸੂਰ ਹੂੰਝਣ ਹਿੰਮਤ ਕਰਕੇ*
*ਉਖਿਆਈ ਦੇ ਕੰਡੇ।*
*ਚਿੰਤਾ ਦੇ ਵਿੱਚ ਡੁੱਬਣ ਨਾਲੋਂ,*
*ਲਾ ਹਿੰਮਤ ਦੀ ਤਾਰੀ।'*

ਸੰਸਾਰ ਦੇ ਵਿੱਚ ਜੋ ਹੋ ਰਿਹਾ ਹੈ, ਜਿਸ ਤਰ੍ਹਾਂ ਦਾ ਕੁਝ ਵਿਚਰ ਰਿਹਾ ਹੈ, ਜੋ ਸੁੱਖ-ਦੁੱਖ ਕਿਸੇ ਨੂੰ ਮਿਲਦਾ ਹੈ, ਕਿਸੇ ਦੇ ਕਰਮਾਂ ਭਾਗਾਂ ਵਿੱਚ ਹੈ, ਉਹ ਨਾ ਮਨੁੱਖ

ਦਾ ਦਿੱਤਾ ਹੋਇਆ ਹੈ, ਨਾ ਮਨੁੱਖ ਦੇ ਚਿੰਤਾ ਕਰਨ ਨਾਲ ਉਸ ਵਿੱਚ ਫ਼ਰਕ ਪੈਣਾ ਹੈ, ਉੱਦਮ ਤੇ ਹਿੰਮਤ ਕਰਨ ਨਾਲ ਮਨੁੱਖ ਦਾ ਕੁਝ ਸੌਰ ਸਕਦਾ ਹੈ ਜਾਂ ਮਨੁੱਖ ਦਾ ਤਾਂ ਸੌਰੇਗਾ ਤੇ ਉਹ ਪ੍ਰਭੂ ਤੇ ਭਰੋਸਾ ਕਰੇਗਾ।

ਤੀਜੇ ਪਾਤਸ਼ਾਹ ਤਾਂ ਛੇਤੀ ਹੀ ਗੱਲ ਮੁਕਾ ਦੇਂਦੇ ਹਨ ਅਤੇ ਮਨੁੱਖ ਨੂੰ ਸਮਝਾਉਂਦੇ ਹਨ -

*ਚਿੰਤਾ ਛਡਿ ਅਚਿੰਤੁ ਰਹੁ*
*ਨਾਨਕ ਲਗਿ ਪਾਈ।।*

ਭਾਵ ਅਕਾਲ ਪੁਰਖ ਦੇ ਚਰਨੀ ਲੱਗ ਜਾਣ ਨਾਲ ਸੁੱਖ ਮਾਣ ਸਕੀਦਾ ਹੈ। ਦੂਸਰੇ ਪਾਤਸ਼ਾਹ ਰਾਗ ਰਾਮਕਲੀ ਵਿੱਚ ਕੁਝ ਮਿਸਾਲਾਂ ਦੇ ਕੇ ਸਮਝਾਉਂਦੇ ਹਨ :

*ਨਾਨਕ ਚਿੰਤਾ ਮਤਿ ਕਰਹੁ*
*ਚਿੰਤਾ ਤਿਸ ਹੀ ਹੇਇ।।*
*ਜਲ ਮਹਿ ਜੰਤ ਉਪਾਇਅਨੁ*
*ਤਿਨਾ ਭਿ ਰੋਜੀ ਦੇਇ।।*
*ਓਥੈ ਹਟੁ ਨ ਚਲਈ*
*ਨਾ ਕੋ ਕਿਰਸ ਕਰੇਇ।।*
*ਸਉਦਾ ਮੂਲਿ ਨ ਹੋਵਈ*
*ਨਾ ਕੋ ਲਏ ਨ ਦੇਇ।।*
*ਜੀਆ ਕਾ ਆਹਾਰੁ ਜੀਅ*
*ਖਾਣਾ ਏਹੁ ਕਰੇਇ।।*
*ਵਿਚਿ ਉਪਾਏ ਸਾਇਰਾ*
*ਤਿਨਾ ਭਿ ਸਾਰ ਕਰੇਇ।।*
*ਨਾਨਕ ਚਿੰਤਾ ਮਤ ਕਰਹੁ*
*ਚਿੰਤਾ ਪਤਸ ਹੀ ਹੇਇ।।*

ਅਸੀਂ ਮਨੁੱਖ ਤਾਂ ਕਈ ਤਰ੍ਹਾਂ ਦੇ ਉੱਦਮ ਉਪਰਾਲੇ ਕਰ ਲੈਂਦੇ ਹਾਂ ਪਰ ਜਿਹੜੇ ਜੀਵ ਪਾਣੀ ਵਿੱਚ ਪੈਦਾ ਹੁੰਦੇ ਹਨ, ਉਹਨਾਂ ਦੇ ਖ਼ਾਣ-ਪੀਣ ਦਾ ਪ੍ਰਬੰਧ ਅਸੀਂ ਤਾਂ ਨਹੀਂ ਕਰਦੇ, ਨਾ ਹੀ ਉਹਨਾਂ ਵਾਹੀ ਖੇਤੀ ਕਰਨ ਲਈ ਬਲਦ ਜਾਂ ਟਰੈਕਟਰ ਰੱਖੇ ਹੋਏ ਹਨ, ਉਹ ਤਾਂ ਕੋਈ ਵਪਾਰ ਨਹੀਂ ਕਰਦੇ ਸਗੋਂ ਕਈ ਵਾਰੀ ਤਾਂ ਛੋਟੀ ਮੱਛੀ ਨੂੰ ਵੱਡੀ ਮੱਛੀ ਨਿਗਲ ਜਾਂਦੀ ਹੈ। ਪ੍ਰਭੂ ਨੂੰ ਤਾਂ ਸਾਰੇ ਜੀਵਾਂ ਦੀ ਚਿੰਤਾ ਹੈ ਜਿਸ ਨੂੰ ਵੀ ਉਸ ਨੇ ਪੈਦਾ ਕੀਤਾ ਹੈ। ਏਥੋਂ ਤੱਕ ਕਿ ਪੱਥਰਾਂ ਵਿੱਚ ਪੈਦਾ ਹੋਏ ਜੀਵਾਂ ਦਾ

ਵੀ ਰਿਜ਼ਕ ਉਸ ਨੇ ਬਣਾਇਆ ਹੈ, ਹਾਂ, ਇੱਕ ਗੱਲ ਜ਼ਰੂਰ ਹੈ, ਕਿ ਅਸੀਂ ਹਵਾ ਪਾਣੀ ਨੂੰ ਗੰਧਲਾ ਕਰਕੇ ਉਹਨਾਂ ਦਾ ਰਿਜ਼ਕ ਖ਼ਰਾਬ ਜ਼ਰੂਰ ਕਰਦੇ ਹਾਂ। ਸਾਨੂੰ ਸਿਰਫ਼ ਆਪਣੀ ਚਿੰਤਾ ਕਰਨੀ ਚਾਹੀਦੀ ਹੈ। ਆਪਣੇ ਚੰਗੇ ਦੀ, ਆਪਣੇ ਭਲੇ ਦੀ ਔਰ ਆਪਣਾ ਭਲਾ ਇਸ ਤਰ੍ਹਾਂ ਕਰਨਾ ਚਾਹੀਦਾ ਹੈ ਕਿ ਦੂਜੇ ਦਾ ਬੁਰਾ ਨਾ ਹੋਵੇ, ਬੁਰਾ ਮਨ, ਬਚਨ ਜਾਂ ਕਰਮ ਕਰਕੇ ਕਿਵੇਂ ਵੀ ਹੋ ਸਕਦਾ ਹੈ। ਸੁਚੇਤ ਰਿਹਾ ਜਾਏ ਕਿ ਦੂਜੇ ਨੂੰ ਲੱਗੇ ਵੀ ਨਾ ਕਿ ਮੇਰਾ ਬੁਰਾ ਕੀਤਾ ਗਿਆ ਹੈ।

# ਸੋਈ ਅਜਾਣੁ ਕਹੈ ਮੈ ਜਾਨਾ

ਮਨੁੱਖਾ ਜਨਮ ਦੁਰਲਭ ਹੈ। ਇਹ ਸਹਿਜੇ ਨਹੀਂ ਮਿਲਦਾ। ਸੋ ਇਸ ਨੂੰ ਸਫ਼ਲ ਕਰਨ ਵਾਸਤੇ ਕੁਝ ਤਾਂ ਸੰਸਾਰਕ ਸੁੱਖਾਂ ਵਾਸਤੇ ਭੱਜ ਨੱਸ ਕਰਦੇ ਰਹਿੰਦੇ ਹਨ ਪਰ ਜਿਨ੍ਹਾਂ ਨੂੰ ਇਸ ਜਨਮ ਦੀ ਲਖਤਾ ਹੁੰਦੀ ਹੈ, ਉਹ ਆਪੇ ਦੀ ਸੋਝੀ ਲਈ, ਭਜਨ ਬੰਦਗੀ ਕਰਦੇ ਰਹਿੰਦੇ ਹਨ, ਸਿਮਰਨ ਕਰਦੇ ਹਨ, ਹੋਰ ਚੰਗੇ ਕਰਮ ਕਰਦੇ ਹਨ, ਅਤੇ ਉਸ ਕਰਤਾ ਪੁਰਖ ਨੂੰ ਧਿਆਉਂਦੇ ਹੋਏ ਉਸ ਦੇ ਸ਼ੁਕਰਾਨੇ ਵਜੋਂ ਬੈਠਦੇ ਹਨ ਪਰ ਦੋਹਾਂ ਤਰ੍ਹਾਂ ਦੇ ਵਿਅਕਤੀ ਜੋ ਉਹ ਸਮਝਦੇ ਹਨ ਕਿ ਮੈਂ ਸਭ ਕੁਝ ਜਾਣਦਾ ਹਾਂ, ਉਸ ਅਕਾਲ ਪੁਰਖ ਨੂੰ ਜਾਂ ਆਪਣੇ ਜੀਵਨ ਨੂੰ ਸੁਚੱਜੇ ਢੰਗ ਨਾਲ ਜਿਉਣ ਬਾਰੇ, ਤਾਂ ਉਹ ਆਪਾ ਪੜਚੋਲ ਸਹੀ ਨਹੀਂ ਕਰ ਰਹੇ। ਉਹ ਅਨਜਾਣ ਵਿਅਕਤੀ ਹਨ।

ਅਸਲ ਵਿੱਚ ਜਾਣਨਾ ਸੌਖਾ ਨਹੀਂ ਕਿਉਂਕਿ ਮਨੁੱਖ ਦੀ ਸਰੀਰਕ-ਸ਼ਕਤੀ ਦੀ ਸੀਮਾ ਹੈ। ਮਨੁੱਖ ਜਨਮ ਤੋਂ ਹੌਲੀ-ਹੌਲੀ ਕੁਦਰਤੀ ਤੌਰ 'ਤੇ ਆਪਣੀ ਖ਼ੁਰਾਕ ਨਾਲ ਅਤੇ ਆਪਣੀ ਕਸਰਤ ਤੇ ਮਿਹਨਤ ਨਾਲ ਸਰੀਰਕ ਸ਼ਕਤੀ ਵਧਾਉਂਦਾ ਹੈ। ਉਹ ਰਿੜ੍ਹਨ ਤੋਂ ਤੁਰਨ ਲੱਗ ਪੈਂਦਾ ਹੈ ਅਤੇ ਤੁਰਨ ਤੋਂ ਦੌੜਨ ਤੱਕ ਲੰਮਾ ਸਫ਼ਰ ਵੀ ਕਰ ਸਕਦਾ ਹੈ। ਜਦੋਂ ਸਰੀਰ ਪੂਰਾ ਜਵਾਨ ਅਤੇ ਤੰਦਰੁਸਤ ਹੋ ਜਾਵੇ, ਤਾਂ ਉਹ ਆਪਣੀ ਇਸ ਸ਼ਕਤੀ ਕਰਕੇ ਮੋਢਿਆਂ ਤੋਂ ਵੀ ਥੁੱਕਣ ਲੱਗ ਪੈਂਦਾ ਹੈ ਅਤੇ ਜੇ ਉਸ ਦੇ ਅੰਦਰ ਇਸ ਸ਼ਕਤੀ ਦੇ ਸਿਰ 'ਤੇ ਹੋਰਾਂ ਨੂੰ ਨਾਲ ਜੋੜ ਕੇ ਕਈ ਸਰੀਰਾਂ ਦੀ ਤਾਕਤ ਇਕੱਠੀ ਕਰਨ ਦਾ ਮੌਕਾ ਮਿਲ ਜਾਏ, ਜੇ ਉਹ ਤਾਕਤ ਫ਼ੌਜੀ ਸ਼ਕਤੀ ਦਾ ਰੂਪ ਧਾਰਨ ਕਰ ਜਾਏ, ਤਾਂ ਇਕ ਵਾਰ ਤਾਂ ਉਹ ਆਪ ਭੂਈ ਨਈ ਦਾ ਸਾਈਂ ਬਣ ਜਾਂਦਾ ਹੈ। ਫਿਰ ਦੂਜਿਆਂ ਦੀਆਂ ਜ਼ਮੀਨਾਂ, ਦੇਸਾਂ 'ਤੇ ਅੱਖ ਰੱਖਦਾ ਹੈ। ਉਹ ਆਪਣੇ ਵਰਗੇ ਹੀ ਮਨੁੱਖਾਂ ਨੂੰ ਆਪਣੇ ਪੈਰਾਂ ਹੇਠ ਕੀੜਿਆਂ, ਮਕੌੜਿਆਂ ਵਾਂਗ ਦਰੜ ਕੇ ਚੱਲਣਾ ਚਾਹੁੰਦਾ ਹੈ ਪਰ ਉਹ ਇਹ ਨਹੀਂ ਜਾਣਦਾ ਕਿ ਇਹ ਸ਼ਕਤੀ ਸਦਾ ਨਹੀਂ ਰਹਿੰਦੀ। ਉਮਰ ਦੇ ਨਾਲ ਹੀ ਸਰੀਰਕ ਸ਼ਕਤੀ ਘਟਦੀ ਹੈ ਅਤੇ ਜੇ ਉਹ ਤਾਕਤ ਕਿਸੇ ਹੋਰ ਦੇ ਹੱਥ ਆ ਜਾਏ, ਤਾਂ ਉਹ ਵੀ ਉਸ ਦੀ ਇਸ ਸ਼ਕਤੀ ਨੂੰ ਝੁਕਾਅ ਦਿੰਦਾ ਹੈ। ਕੋਈ ਔਰੰਗਜ਼ੇਬ ਵਰਗਾ ਬੇਗਾਨੇ ਦੀ ਤਾਂ ਗੱਲ ਛੱਡੋ ਆਪਣੇ ਭਰਾਵਾਂ ਦੇ ਖ਼ੂਨ ਦੀ ਚੂਲੀ

ਪੀਂਦਾ ਹੈ ਅਤੇ ਆਪਣੇ ਪਿਤਾ ਸ਼ਾਹ ਜਹਾਨ ਵਰਗਿਆਂ ਨੂੰ ਵੀ ਬੁਢਾਪਾ ਕੈਦ ਵਿੱਚ ਬਿਤਾਉਣ ਲਈ ਮਜ਼ਬੂਰ ਕਰਦਾ ਹੈ। ਸਾਰੇ ਸੰਸਾਰ ਨੂੰ ਜਿੱਤਣ ਦੀ ਸੋਚ ਲੈ ਕੇ ਚੱਲਿਆ ਸ਼ਾਹ ਸਿਕੰਦਰ ਆਖ਼ਰੀ ਸਮੇਂ ਇਸ ਗੱਲ ਦਾ ਅਹਿਸਾਸ ਕਰਦਾ ਹੈ ਕਿ ਮੈਂ ਸੰਸਾਰ ਤੋਂ ਜਾਣ ਲੱਗਾ ਤਾਂ ਮੇਰੇ ਹੱਥ ਪੈਰ ਨਾ ਢੱਕਿਓ ਤਾਂ ਕਿ ਇਹ ਪਤਾ ਲੱਗ ਸੱਕੇ ਕਿ ਮੈਂ ਖ਼ਾਲੀ ਹੱਥ ਆਇਆ ਸਾਂ ਅਤੇ ਖ਼ਾਲੀ ਹੱਥ ਜਾ ਰਿਹਾ ਹਾਂ।

ਰਾਜਨੀਤਕ ਸ਼ਕਤੀਆਂ ਵਾਲੇ ਹੀ ਨਹੀਂ ਅਧਿਆਤਮਕ ਸ਼ਕਤੀ ਤੇ ਸੂਝ ਸਿਆਣਪ ਵਾਲੇ ਵੀ ਇਸ ਸਰੀਰਕ ਸ਼ਕਤੀ ਨੂੰ ਸਮਝਦੇ ਹਨ ਅਤੇ ਇਹ ਜਾਣਦੇ ਹਨ ਕਿ ਇਹ ਸ਼ਕਤੀ ਸਦਾ ਕਾਇਮ ਨਹੀਂ ਰਹਿੰਦੀ ਕਿਉਂਕਿ ਮਨੁੱਖ ਦੀਆਂ ਤਿੰਨ ਅਵਸਥਾਵਾਂ ਹਨ- ਬਾਲ, ਜੁਆਨੀ ਅਤੇ ਬਿਰਧਪਣ। ਏਸੇ ਗੱਲ ਤੋਂ ਹੀ ਤਾਂ ਦੁਖੀ ਹੋ ਕੇ ਸਿਧਾਰਥ ਨੇ ਮੁਟਿਆਰ ਬੀਵੀ, ਅਬੋਧ ਬੱਚਾ ਅਤੇ ਪਿਤਾ ਦਾ ਰਾਜ ਭਾਗ ਛੱਡਿਆ ਸੀ ਕਿ ਬੁਢਾਪੇ ਬਿਮਾਰੀ ਤੇ ਮੌਤ ਤੋਂ ਛੁਟਕਾਰਾ ਪਾਇਆ ਜਾ ਸਕੇ ਅਤੇ ਸਮਝਿਆ ਜਾ ਸਕੇ ਕਿ ਇਹ ਕਿਉਂ ਹੁੰਦਾ ਹੈ।

ਸ਼ੇਖ ਫ਼ਰੀਦ ਨੇ ਬੜਾ ਸੌਖਾ ਹੀ ਇਸ ਬੁਢਾਪੇ ਨੂੰ ਆਪਣੇ ਇਸ ਸਲੋਕ ਵਿੱਚ ਮਨੁੱਖ ਨੂੰ ਸਮਝਾਉਣ ਵਾਸਤੇ ਦੱਸ ਦਿੱਤਾ:

***ਫਰੀਦਾ ਇਨੀ ਨਿਕੀ ਜੰਘੀਐ***
***ਥਲ ਡੂੰਗਰ ਭਵਿਓਮ੍॥***
***ਅਜੁ ਫਰੀਦੈ ਕੂਜੜਾ***
***ਸੈ ਕੋਹਾਂ ਥੀਓਮਿ॥***

ਉਹਨਾਂ ਦਾ ਮਤਲਬ ਸੀ ਕਿ ਇਹਨਾਂ ਨਿੱਕੀਆਂ-ਨਿੱਕੀਆਂ ਲੱਤਾਂ ਨਾਲ ਵੱਡਾ ਸਾਰਾ ਮੈਦਾਨੀ ਇਲਾਕਾ ਗਾਹ ਮਾਰਿਆ। ਮੈਦਾਨ ਹੀ ਨਹੀਂ ਪਹਾੜਾਂ ਦੀ ਔਖੀ ਘਾਟੀ ਵੀ ਚੜ੍ਹਦਾ ਰਿਹਾ ਅਤੇ ਭਉਂਦਾ ਫਿਰਦਾ ਰਿਹਾ। ਉਹਨਾਂ ਲੱਤਾਂ ਦਾ ਹੀ ਅੱਜ ਇਹ ਹਾਲ ਹੈ ਕਿ ਵੁਜ਼ੂ ਕਰਨ ਵਾਸਤੇ ਨੇੜੇ ਰੱਖਿਆ ਕੁੱਜਾ ਵੀ ਉਠ ਕੇ ਫੜਿਆ ਨਹੀਂ ਜਾਂਦਾ ਇਵੇਂ ਲੱਗਦਾ ਹੈ ਜਿਵੇਂ ਸੌ ਕੋਹਾਂ ਦੂਰ ਹੈ ਅਤੇ ਸਰੀਰਕ ਪ੍ਰਾਧੀਨਤਾ ਦੀ ਅਵਸਥਾ ਤੋਂ ਪ੍ਰੇਸ਼ਾਨ ਹੋ ਕੇ ਹੀ ਸ਼ੇਖ ਫ਼ਰੀਦ ਜੀ ਨੇ ਲਿਖ ਦਿੱਤਾ ਸੀ-

***ਫਰੀਦਾ ਬਾਰਿ ਪਰਾਇਐ ਬੈਸਣਾ***
***ਸਾਂਈ ਮੁਝੈ ਨ ਦੇਹਿ॥***
***ਜੇ ਤੂ ਏਵੈ ਰਖਸੀ***
***ਜੀਉ ਸਰੀਰਹੁ ਲੇਹਿ॥***

ਸਰੀਰਕ ਸ਼ਕਤੀ ਤੋਂ ਵੱਡੀ ਬੌਧਿਕ ਸ਼ਕਤੀ ਸਮਝੀਂਦੀ ਹੈ। ਮਨੁੱਖ ਇਹ ਸਮਝਦਾ ਹੈ ਕਿ ਆਪਣੀ ਬੁੱਧੀ ਨਾਲ ਉਹ ਸਾਰੇ ਕਮਾਲ ਕਰ ਸਕਦਾ ਹੈ। ਕਿਸੇ ਹੱਦ ਤੱਕ ਬੁੱਧੀ ਨੇ ਕਮਾਲ ਕੀਤਾ ਵੀ ਹੈ। ਇਹ ਮਨੁੱਖ ਹੀ ਹੈ ਜਿਸ ਨੇ ਪੱਥਰ ਯੁੱਗ ਤੋਂ ਲੈ ਕੇ ਇਲੈਕਟ੍ਰਾਨਿਕ ਯੁੱਗ ਤੱਕ ਤਰੱਕੀ ਕੀਤੀ ਹੈ ਪਰ ਜੇ ਕੋਈ ਵਿਗਿਆਨੀ, ਕੋਈ ਖੋਜੀ, ਕੋਈ ਦਾਰਸ਼ਨਿਕ, ਕੋਈ ਵਿਦਵਾਨ ਕਹੇ ਕਿ ਮੈਂ ਸਭ ਕੁਝ ਜਾਣ ਲਿਆ ਹੈ ਤਾਂ ਫਿਰ ਉਹ ਅਨਜਾਣ ਹੀ ਹੋਇਆ ਨਾ! ਕਿਉਂਕਿ ਅਜੇ ਤਕ ਅਸੀਂ ਇਸ ਧਰਤੀ ਦੇ ਭੇਦਾਂ ਨੂੰ ਪੂਰਾ ਨਹੀਂ ਜਾਣ ਸਕੇ ਹੋਰ ਗ੍ਰਹਿਆਂ, ਅਕਾਸ਼ ਮੰਡਲ, ਬ੍ਰਹਿਮੰਡ ਨੂੰ ਜਾਨਣ ਦੀ ਖੋਜ ਭਾਲ ਵਿੱਚ ਲੱਗੇ ਹੀ ਹੋਏ ਹਾਂ। ਹਾਂ, ਆਪਣੇ ਪੈਰੀਂ ਆਪ ਕੁਹਾੜਾ ਮਾਰਨ ਲਈ ਅਸੀਂ ਧਰਤੀ ਦਾ ਤਵਾਜ਼ਨ ਵਿਗਾੜ ਰਹੇ ਹਾਂ। ਜਿਸ ਕਰਕੇ ਇਸ ਬਾਰੇ ਚਿੰਤਾ ਪੈਦਾ ਹੋ ਗਈ ਹੈ ਕਿ ਕਿਸੇ ਵੀ ਵੇਲੇ ਪਹਾੜਾਂ ਉਤੇ ਜਾਂ ਧਰੁਵਾਂ ਉਤੇ ਜੰਮੀ ਬਰਫ ਜਾਂ ਵੱਡੇ-ਵੱਡੇ ਗਲੇਸ਼ੀਅਰ - ਬਰਫ ਦੇ ਤੋਦੇ - ਪੰਘਰ ਗਏ ਤਾਂ ਸਮੁੰਦਰ ਦਾ ਪਾਣੀ ਉੱਚਾ ਹੋ ਕੇ ਧਰਤੀ ਦੇ ਕਈ ਸੁੱਕੇ ਟੁਕੜਿਆਂ ਨੂੰ, ਜ਼ਜ਼ੀਰਿਆਂ ਨੂੰ ਨਿਗਲ ਲਏਗਾ ਅਤੇ ਮਨੁੱਖ ਆਪੇ ਹੀ ਇਸ ਮਾਰ ਤੋਂ ਆਪਣੇ ਆਪ ਨੂੰ ਬਚਾ ਨਹੀਂ ਸਕੇਗਾ। ਉਹਨਾਂ ਥਾਂਵਾਂ 'ਤੇ ਵੱਸੀ ਵੱਸੋਂ ਦਾ ਕੀ ਹਾਲ ਹੋਵੇਗਾ, ਸਾਡੀ ਬੁੱਧੀ ਪੂਰਾ ਜਾਣ ਨਹੀਂ ਸਕਦੀ। ਫਿਰ ਬੌਧਿਕ ਤਰੱਕੀ ਦੀ ਸੀਮਾ ਹੈ ਹੀ, ਹਰ ਇਕ ਦੀ ਆਪੋ ਆਪਣੀ ਹੈ। ਹਾਂ, ਇਸ ਦੇ ਸਿਰ 'ਤੇ ਕਿਸੇ ਦੀ ਅੜੀ, ਕਿਸੇ ਦੀ ਜ਼ਿਦ, ਕਿਸੇ ਦੀ ਦਲੀਲ ਹੋਰ ਨਹੀਂ ਤਾਂ ਬਹਿਸ ਨੂੰ ਤਾਂ ਜਨਮ ਦੇ ਹੀ ਸਕਦੀ ਹੈ। ਜਿਥੇ ਸੱਚ ਹੈ ਭਲਾ ਉਥੇ ਬਹਿਸ ਦੀ ਕੀ ਲੋੜ। ਬਹਿਸ ਦੀ ਲੋੜ ਤਾਂ ਹੀ ਪੈਂਦੀ ਹੈ ਜੇ ਝੂਠ ਨੂੰ ਸੱਚ ਸਾਬਤ ਕਰਨਾ ਹੋਏ ਅਤੇ ਸੱਚ ਨੂੰ ਸੱਚ ਸਾਬਤ ਕਰਨ ਵਾਸਤੇ ਜ਼ੋਰ ਲਾਉਣਾ ਹੋਵੇ ਭਾਵੇਂ ਮੰਨਣਾ ਨਾ ਮੰਨਣਾ ਹੋਏ। ਇਸ ਨਾ ਮੰਨਣ ਕਰਕੇ ਹੀ ਦੂਜੇ ਦੇ ਧਰਮ ਵਿੱਚ ਦਖ਼ਲ ਦੇਣ ਕਰਕੇ ਹੀ, ਦੂਜੇ ਦੇ ਦੇਸ ਨੂੰ ਆਪਣੇ ਅਧੀਨ ਕਰਨ ਕਰਕੇ ਹੀ ਮਹਾਭਾਰਤ ਹੁੰਦੇ ਹਨ, ਵਿਸ਼ਵ ਯੁੱਧ ਹੁੰਦੇ ਹਨ। ਜਿਨ੍ਹਾਂ ਵਿੱਚ ਵਰਤੋਂ ਵਾਸਤੇ ਬੁੱਧੀ, ਮਾਰੂ ਹਥਿਆਰ ਤਿਆਰ ਕਰਦੀ ਹੈ ਜੋ ਆਪਣਾ ਵਿਕਾਸ ਵਿਨਾਸ਼ ਵੱਲ ਤੋਰ ਦਿੰਦੇ ਹਨ।

ਸਰੀਰਕ ਸ਼ਕਤੀ ਅਤੇ ਬੌਧਿਕ ਸ਼ਕਤੀ ਤੋਂ ਉਤਾਂਹ ਉੱਠਣ ਵਾਲੇ ਵਿਅਕਤੀ ਵੱਖਰੀ ਸੋਚ ਦੇ ਹੁੰਦੇ ਹਨ। ਉਹ ਰਾਜੇ-ਮਹਾਰਾਜੇ ਨਹੀਂ, ਵਿਦਵਾਨ ਤੇ ਵਿਗਿਆਨੀ ਨਹੀਂ ਸਗੋਂ ਸੰਤ, ਭਗਤ, ਗੁਰੂ ਪੀਰ ਆਦਿ ਹੁੰਦੇ ਹਨ। ਉਹ ਸੰਸਾਰ ਦੇ ਸੁੱਖ ਵਾਸਤੇ, ਭਲੇ ਵਾਸਤੇ, ਅਮਨ-ਚੈਨ ਵਾਸਤੇ, ਗਊ-ਗ਼ਰੀਬ ਦੀ ਰਾਖੀ ਵਾਸਤੇ ਤਰੰਗਾਂ ਸੁੱਟਦੇ ਹਨ ਅਤੇ ਮਨੁੱਖ ਨੂੰ ਸਮਝਾਉਂਦੇ ਹਨ ਕਿ:

***ਭੈ ਕਾਹੂ ਕਉ ਦੇਤ ਨਹਿ***
***ਨਹਿ ਭੈ ਮਾਨਤ ਆਨ॥*** *-ਮਹਲਾ 9*

ਉਹਨਾਂ ਨੂੰ ਸਭੈ ਘਟ ਰਾਮ ਬੋਲਦਾ ਲੱਗਦਾ ਹੈ। ਉਹ ਮਾਣਸ ਦੀ ਜਾਤ ਨੂੰ ਇਕ ਜਾਣਦੇ ਹਨ। ਉਹਨਾਂ ਵਾਸਤੇ ਹਿੰਦੂ, ਤੁਰਕ, ਰਾਫਸ਼ੀ, ਇਮਾਮ ਸਾਫੀ, ਬੋਧੀ, ਜੈਨੀ, ਇਸਾਈ, ਸਿੱਖ, ਮੁਸਲਿਮ, ਪਾਰਸੀ, ਕੋਈ ਇਕ ਦੂਜੇ ਤੋਂ ਵਿਰੋਧੀ ਨਹੀਂ ਲੱਗਦੇ। ਸਗੋਂ ਨਿਆਰੇ ਨਿਆਰੇ ਦੇਸਨ ਕੇ ਭੇਸ ਕਉ ਪ੍ਰਭਾਵ ਲੱਗਦਾ ਹੈ। ਸਾਰੀਆਂ ਸੰਪਰਦਾਵਾਂ ਉਸ ਅਕਾਲ ਪੁਰਖ ਦੇ ਮਹਾਸਾਗਰ ਵਿੱਚ ਲੀਨ ਹੋਣ ਵਾਲੀਆਂ ਨਦੀਆਂ ਨਾਲੇ ਲੱਗਦੇ ਹਨ। ਉਹ ਭਲਾ ਸੋਚਦੇ ਹਨ - ਸਰਬੱਤ ਦਾ ਭਲਾ। ਇਸ ਸਰਬਤ ਵਿੱਚ ਮਨੁੱਖ ਹੀ ਨਹੀਂ, ਪਸ਼ੂ, ਪੰਛੀ ਅਤੇ ਬਨਸਪਤੀ ਵੀ ਆਉਂਦੇ ਹਨ। ਉਹਨਾਂ ਅੰਦਰ ਮੈਂ, ਮੇਰੀ ਨਹੀਂ ਹੁੰਦੀ ਸਗੋਂ ਤੂੰ ਹੀਂ-ਤੂੰ ਹੀਂ ਤੂੰ ਹੁੰਦੀ ਹੈ ਅਤੇ ਉਹ ਗਿਆਨਵਾਨ ਵੀ ਉਸੇ ਨੂੰ ਸਮਝਦੇ ਹਨ ਜਿਹੜਾ ਕਿਸੇ ਨੂੰ ਨਾ ਡਰਾਉਂਦਾ ਹੈ, ਨਾ ਤੰਗ ਕਰਦਾ ਹੈ, ਨਾ ਪ੍ਰੇਸ਼ਾਨ ਕਰਦਾ ਹੈ, ਨਾ ਦੁਖੀ ਕਰਦਾ ਹੈ ਅਤੇ ਨਾ ਹੀ ਕਿਸੇ ਜ਼ਾਲਮ ਜ਼ਾਬਰ ਤੋਂ ਡਰਦਾ ਹੈ।

ਐਸੇ ਵਿਅਕਤੀ ਧਾਰਮਿਕ ਅਖਵਾਉਂਦੇ ਹਨ ਪਰ ਜੇ ਧਰਮ ਮਨੁੱਖ ਦੇ ਭਲੇ ਲਈ ਨਹੀਂ, ਜੇ ਧਰਮ ਨੇ ਮਨੁੱਖ ਅੰਦਰ ਹਉਮੈ, ਹੰਕਾਰ ਦਾ ਵਾਧਾ ਕਰ ਦਿੱਤਾ, ਜੇ ਮਨੁੱਖ ਸਤੋ ਗੁਣੀ ਹੋਣ ਦੀ ਥਾਂ ਤੇ ਰਜੋ ਗੁਣੀ ਤੋਂ ਵੱਧ ਤਮੋ ਗੁਣੀ ਹੋ ਗਿਆ ਤਾਂ ਵੀ ਉਸ ਨੇ ਕੀ ਖੱਟਿਆ ਕੀ ਕਮਾਇਆ।

ਪ੍ਰਭੂ ਭਗਤੀ ਲਈ ਮਨੁੱਖਾਂ ਦਾ ਇੱਕ ਟੋਲਾ ਕਿਸੇ ਇੱਕ ਜਾਂ ਦੂਜੀ ਸੰਪਰਦਾ ਨਾਲ ਜੁੜਿਆ ਹੋਇਆ ਆਪਣੇ ਵਲੋਂ ਸੰਸਾਰਕ ਸੁੱਖਾਂ ਦਾ ਤਿਆਗ ਕਰਕੇ, ਗ੍ਰਹਿਸਤ ਵਲੋਂ ਮੂੰਹ ਮੋੜ ਕੇ, ਜੰਗਲਾਂ ਬੇਲਿਆਂ, ਮੱਠਾਂ, ਮੰਦਰਾਂ, ਆਸ਼ਰਮਾਂ ਜਾਂ ਕਿਸੇ ਹੋਰ ਥਾਂ ਉੱਤੇ ਜਾ ਕੇ ਭਜਨ ਬੰਦਗੀ ਕਰਨ ਲੱਗਦਾ ਹੈ, ਤਪੱਸਿਆ ਕਰਦਾ ਹੈ, ਕਈ ਵਾਰ ਹੱਠ ਯੋਗ ਕਰਕੇ ਸਰੀਰ ਨੂੰ ਕਸ਼ਟ ਦਿੰਦਾ ਹੈ, ਉਹ ਪੰਜ ਤਾਪ ਤਾਪਕੇ ਸਮਾਧੀ ਲਾਉਂਦਾ ਹੈ, ਜੇ ਇਹ ਸਾਰਾ ਕੁਝ ਕਰਣ ਤੋਂ ਬਾਅਦ ਐਸੇ ਤਪੀਸਰ ਅੰਦਰ ਹੰਕਾਰ ਆ ਜਾਏ ਤਾਂ ਉਸ ਨੇ ਕੀ ਕਮਾਇਆ? ਉਸ ਤੋਂ ਤਾਂ ਸਧਾਰਨ ਗ੍ਰਹਿਸਤ ਚੰਗਾ ਹੈ ਜਿਹੜਾ ਸੱਚੀ ਸੁੱਚੀ ਕਿਰਤ ਕਮਾਈ ਕਰਕੇ ਆਪਣਾ ਪਰਿਵਾਰ ਪਾਲਦਾ ਹੈ ਅਤੇ ਹੱਥੋਂ ਕੁਝ ਦਾਨ ਵੀ ਦਿੰਦਾ ਹੈ। ਜੇ ਮਨੁੱਖ ਨੇ ਅਧਿਆਤਮਕ ਪ੍ਰਾਪਤੀਆਂ ਕਰਕੇ ਸੰਸਥਾਵਾਂ ਬਣਾ ਲਈਆਂ ਹਨ, ਤਾਂ ਇਹ ਵੀ ਸੋਚਣ ਵਾਲੀ ਗੱਲ ਹੈ ਕਿ ਉਹਨਾਂ ਸੰਸਥਾਵਾਂ, ਮੰਦਰਾਂ, ਮਸੀਤਾਂ, ਗੁਰਦੁਆਰੇ, ਮੱਠ ਆਦਿ ਦਾ ਵਰਤਾਰਾ ਅਤੇ ਉਸ ਵਿੱਚ ਬੈਠੇ ਵਿਅਕਤੀਆਂ ਦਾ ਵਰਤਾਰਾ ਲੋਕਾਂ ਨੂੰ ਜੋੜਨ ਵਾਲਾ ਹੈ ਜਾਂ ਲੜਾਈ ਝਗੜੇ ਵਾਲਾ। ਕਿਤੇ ਉਸ ਵਿੱਚ ਬੈਠੇ ਮਨੁੱਖ ਨੇ ਵਪਾਰ, ਕਮਾਈ ਤੇ ਮਾਇਆ ਵਾਸਤੇ ਤਾਂ ਇਹ ਪ੍ਰਪੰਚ ਨਹੀਂ ਰਚਿਆ, ਇਹ ਤਾਂ ਉਹੀ ਜਾਣੇ ਪਰ ਇਸ ਦਾ ਪ੍ਰਭਾਵ ਬਾਹਰ ਦੀ ਦੁਨੀਆ 'ਤੇ ਪੈਂਦਾ ਹੈ ਅਤੇ ਉਦੋਂ ਤਾਂ ਸਮਾਂ ਵੇਖਣ ਵਾਲਾ ਹੁੰਦਾ ਹੈ ਜਦੋਂ ਐਸੀਆਂ ਥਾਂਵਾਂ ਦਾ ਪਾਜ ਉਘੜ

ਜਾਂਦਾ ਹੈ, ਕੀ ਉਹ ਜਾਣਦੇ ਹਨ ਕਿ ਉਹਨਾਂ ਨੇ ਜੋ ਕੀਤਾ ਹੈ ਉਸ ਦੀ ਕੀ ਭਾਵਨਾ ਹੈ ਤੇ ਕੀ ਪ੍ਰਭਾਵ ਹੈ?

ਭਜਨ ਬੰਦਗੀ ਕਰਨ ਵਾਲਿਆਂ ਦੀ ਅਵਸਥਾ ਵੱਖਰੀ ਹੈ। ਉਹ ਤਾਂ ਅੰਤਰਮੁਖੀ ਹੁੰਦੇ ਹਨ। ਉਹਨਾਂ ਨੂੰ ਘਰ-ਬਾਰ ਛੱਡਣ ਦੀ ਲੋੜ ਨਹੀਂ ਹੁੰਦੀ, ਉਹ ਘਰ ਗ੍ਰਹਿਸਤੀ ਵਿੱਚ ਰਹਿ ਕੇ ਵੀ ਪ੍ਰਮਾਤਮਾ ਦਾ ਸ਼ੁਕਰਾਨਾ ਕਰ ਸਕਦੇ ਹਨ। ਬਸ ਉਹਨਾਂ ਦੇ ਮਨ ਦੀ ਅਵਸਥਾ ਐਸੀ ਹੁੰਦੀ ਹੈ ਕਿ ਉਹਨਾਂ ਅੰਦਰ ਹਉਮੈ, ਹੰਕਾਰ ਦਾ ਕਿਣਕਾ ਮਾਤਰ ਵੀ ਰਹੇ ਤਾਂ ਉਹਨਾਂ ਨੂੰ ਰੜਕਦਾ ਹੈ। ਉਸ ਨੂੰ ਦੂਰ ਕਰਨ ਲਈ ਉਹ ਅਭਿਆਸ ਕਰਦੇ ਰਹਿੰਦੇ ਹਨ, ਸਿਮਰਨ ਕਰਦੇ ਰਹਿੰਦੇ ਹਨ, ਉਹ ਉਸ ਬੁੱਧ ਵਿੱਚ ਖ਼ੁਸ਼ ਹਨ ਜਿਹੜੀ ਬੁੱਧੀ ਮਨੁੱਖ ਨੂੰ ਅਕਾਲ ਪੁਰਖ ਨਾਲ ਜੋੜਦੀ ਹੈ, ਉਹ ਇਹ ਸਮਝਦੇ ਹਨ ਕਿ ਹਉਮੈ ਹੰਕਾਰ ਵਾਲੀ ਬੁੱਧੀ ਆਤਮਕ ਬਲ ਨਹੀਂ ਦੇ ਸਕਦੀ ਸਗੋਂ ਜਦੋਂ ਇਹ ਬੁੱਧੀ ਆਪਣਾ ਪਾਸਾ ਪਲਟ ਲੈਂਦੀ ਹੈ ਉਦੋਂ ਹੀ ਸਮਝੀਦਾ ਹੈ ਕਿ ਸਿੱਧੀ ਪ੍ਰਾਪਤੀ ਕਰ ਲਈ ਹੈ। ਇਸ ਬਾਰੇ ਭਗਤ ਕਬੀਰ ਜੀ ਮਨੁੱਖ ਨੂੰ ਸਮਝਾਉਣ ਲਈ ਆਪਣੀ ਬਾਣੀ ਵਿੱਚ ਲਿਖਦੇ ਹਨ:

***ਜਬ ਹਮ ਹੋਤੇ ਤਬ ਤੁਮ ਨਾਹੀ***
***ਅਬ ਤੁਮ ਹਹੁ ਹਮ ਨਾਹੀ॥***
***ਅਬ ਹਮ ਤੁਮ ਏਕ ਭਏ ਹਹਿ***
***ਏਕੈ ਦੇਖਤ ਮਨੁ ਪਤੀਆਹੀ॥***
***ਜਬ ਬੁਧਿ ਹੋਤੀ ਤਬ ਬਲੁ ਕੈਸਾ***
***ਅਬ ਬੁਧਿ ਬਲੁ ਨ ਖਟਾਈ॥***
***ਕਹਿ ਕਬੀਰ ਬੁਧਿ ਹਰਿ ਲਈ ਮੇਰੀ***
***ਬੁਧਿ ਬਦਲੀ ਸਿਧਿ ਪਾਈ॥***

ਅਕਾਲ ਪੁਰਖ ਦਾ ਸਿਮਰਨ ਕਰਨਾ ਕੋਈ ਸੰਸਥਾ, ਜਥਾ ਜਾਂ ਸੰਪਰਦਾਏ ਨਹੀਂ ਇਹ ਤਾਂ ਆਪਣੀ ਰੂਹਾਨੀ ਪ੍ਰਾਪਤੀ ਦੀ ਗੱਲ ਹੈ, ਅਧਿਆਤਮਕ ਉੱਚਤਾ ਦੀ ਗੱਲ ਹੈ ਜਾਂ ਇਹ ਕਹਿ ਲਓ ਕਿ ਮਨੁੱਖਾ ਸਰੀਰ ਜਿਹੜੀ ਸ਼ਕਤੀ ਰੱਖਦਾ ਹੈ, ਬੁੱਧੀ ਜਿਸ ਸ਼ਕਤੀ ਨਾਲ ਲਬਰੇਜ਼ ਹੈ ਇਹਨਾਂ ਦੋਹਾਂ ਸ਼ਕਤੀਆਂ ਨੇ ਆਤਮਕ ਬਲ ਵੱਲ ਵਧਣਾ ਹੈ। ਆਤਮਕ ਸ਼ਕਤੀ ਨੂੰ ਪ੍ਰਬਲ ਕਰਨਾ ਹੈ। ਜੇ ਵੇਖਿਆ ਜਾਏ ਤਾਂ ਸਾਡੇ ਮਨ ਅੰਦਰ ਕੋਈ ਭਾਵਨਾ ਪੈਦਾ ਹੁੰਦੀ ਹੈ, ਜੀਅ ਕਰਦਾ ਹੈ ਕੁਝ ਕਰਨ ਨੂੰ। ਜਦੋਂ ਜੀਅ ਕਰਦਾ ਹੈ, ਤਾਂ ਬੁੱਧੀ ਉਸ ਦੇ ਹੱਕ ਵਿੱਚ ਦਲੀਲ ਘੜਦੀ ਹੈ ਅਤੇ ਸਾਨੂੰ ਲੱਗਦਾ ਹੈ ਕਿ ਚੰਗਾ ਹੈ ਭਾਵੇਂ ਉਹ ਮਾੜਾ ਕਰਮ ਹੀ ਹੋਵੇ। ਜੇ ਬੁੱਧੀ ਸਮਝਾਏ ਮਨ ਨੂੰ ਕਾਬੂ ਰਖਣ ਲਈ ਕਹੇ ਕਿ ਖੋਟੇ ਕਰਮ ਨਾ ਕਰੋ ਤਾਂ ਚੰਗੇ ਪਾਸੇ ਤੁਰ ਪਈਦਾ ਹੈ। ਤੁਰਨਾ

ਕੰਮ ਸਰੀਰ ਦਾ ਹੈ। ਸ਼ਰਾਰਤ ਬੁੱਧੀ ਕਰਦੀ ਹੈ, ਓਹੀ ਕਹਿੰਦੀ ਹੈ ਪੀ ਲੈ ਪਿਆਲਾ, ਚੁੱਕ ਲੈ ਡਾਂਗ, ਕੱਢ ਦੇ ਗਾਲ੍ਹ, ਕਰ ਲੈ ਚੋਰੀ ਕੁਝ ਨਹੀਂ ਵਿਗੜਦਾ ਪਰ ਜਦੋਂ ਵਿਗੜਦਾ ਹੈ, ਤਾਂ ਲੋਕ-ਪ੍ਰਲੋਕ ਵਿਗੜ ਜਾਂਦਾ ਹੈ।

ਦੂਜੇ ਪਾਸੇ ਵਿਗੜਨ ਦੀ ਥਾਂ ਸੁਧਰਨ ਵੱਲ ਤੁਰਨ ਵਾਲੇ, ਆਤਮ ਰਸ ਪੀਣ ਵਾਲੇ ਹੁੰਦੇ ਹਨ। ਉਹਨਾਂ ਨੂੰ ਜਦੋਂ ਪ੍ਰਭੂ-ਭਗਤੀ ਦਾ ਸਵਾਦ ਆਉਣ ਲੱਗਦਾ ਹੈ ਤਾਂ ਉਹ ਨਾਮ ਰਸ ਵਿੱਚ ਲੀਨ ਹੋ ਜਾਂਦੇ ਹਨ ਤਾਂ ਮੀਡੀਆ ਨੂੰ ਇਸ ਦਾ ਇਸ਼ਤਿਹਾਰ ਨਹੀਂ ਦਿੰਦੇ, ਸਗੋਂ ਉਸ ਸਵਾਦ ਨੂੰ ਮਾਣਦੇ ਰਹਿੰਦੇ ਹਨ ਪਰ ਇਹ ਸਵਾਦ ਚੱਖਣ ਲਈ ਜਿਹੜੀ ਤਾਕਤ ਸਾਨੂੰ ਪ੍ਰੇਰ ਸਕਦੀ ਹੈ, ਇਹ ਜੁਗਤ ਜਿਥੋਂ ਸਮਝ ਆ ਸਕਦੀ ਹੈ ਉਹ ਗੁਰੂ ਹੈ, ਸਤਿਗੁਰੂ ਤੋਂ ਇਸ ਸਵਾਦ ਤੇ ਗੁਰੂ ਬਾਰੇ ਪੰਜਵੇਂ ਪਾਤਸ਼ਾਹ ਦੀ ਬਾਣੀ ਵਿੱਚ ਆਇਆ ਹੈ:

***ਸੋਈ ਅਜਾਣੁ ਕਹੈ ਮੈ ਜਾਨਾ***
***ਜਾਨਣਹਾਰੁ ਨ ਛਾਨਾ ਰੇ॥***
***ਕਹੁ ਨਾਨਕ***
***ਗੁਰਿ ਅਮਿਉ ਪੀਆਇਆ***
***ਰਸਕਿ ਰਸਕਿ ਬਿਗਸਾਨਾ ਰੇ॥***

ਜੇ ਕੋਈ ਭਜਨ ਬੰਦਗੀ ਕਰਕੇ, ਤਪੁ ਸਾਧਨਾ ਕਰਕੇ ਆਪਣਾ ਪ੍ਰਚਾਰ ਕਰਦਾ ਹੈ, ਰੌਲਾ ਪਾਉਂਦਾ ਹੈ, ਏਥੋਂ ਤੱਕ ਆਖ ਦਿੰਦਾ ਹੈ ਕਿ ਉਸ ਨੇ ਪ੍ਰਭੂ ਨੂੰ ਜਾਣ ਲਿਆ ਹੈ ਤਾਂ ਸਮਝਿਆ ਜਾਏ ਕਿ ਉਹ ਅਜੇ ਅਨਜਾਣ ਹੈ।

# ਗ਼ਲਤੀ ਮੇਰੀ ਸੀ

ਇਹ ਆਖਣਾ ਬੜਾ ਔਖਾ ਲੱਗਦਾ ਹੈ ਕਿ ਗ਼ਲਤੀ ਮੇਰੀ ਸੀ ਪਰ ਇਹ ਆਖ ਕੇ ਜਿੰਨੇ ਸੌਖੇ ਹੋ ਜਾਈਦਾ ਹੈ, ਉਸ ਬਾਰੇ ਅਸੀਂ ਕਦੀ ਸੋਚੀਦਾ ਹੀ ਨਹੀਂ।

ਮਨੁੱਖ ਗ਼ਲਤੀਆਂ ਦਾ ਪੁਤਲਾ ਹੈ। ਉਸ ਕੋਲੋਂ ਅਚੇਤ ਹੀ ਗ਼ਲਤੀਆਂ ਹੋ ਜਾਂਦੀਆਂ ਹਨ। ਉਹਨਾਂ ਗ਼ਲਤੀਆਂ ਦਾ ਖ਼ਮਿਆਜ਼ਾ ਭੁਗਤਣ ਦੇ ਡਰ ਤੋਂ ਭੈ-ਭੀਤ ਹੋ ਜਾਂਦਾ ਹੈ। ਸੋ ਗ਼ਲਤੀ ਕਰਨ ਨੂੰ ਤਸਲੀਮ ਕਰਨ ਦੀ ਥਾਂ ਉਸ ਦਾ ਮੁਕਰਨ 'ਤੇ ਜੀਅ ਕਰਦਾ ਹੈ। ਮੁਕਰਨਾ ਸੌਖਾ ਵੀ ਨਹੀਂ ਹੁੰਦਾ, ਕਿਉਂਕਿ ਉਸ ਨਾਲ ਉਹ ਆਪਣੇ ਆਪ ਅੱਗੇ ਤਾਂ ਸੱਚਾ ਹੋ ਹੀ ਨਹੀਂ ਸਕਦਾ। ਉਸਨੂੰ ਆਪ ਤਾਂ ਗ਼ਲਤ ਤੇ ਸਹੀ ਦਾ ਪਤਾ ਹੀ ਹੈ। ਉਹ ਮੁਕਰਨ ਦੀ ਗ਼ਲਤੀ ਹੋਰ ਕਰ ਬੈਠਦਾ ਹੈ।

ਮਨੁੱਖ ਜਾਣ ਕੇ ਵੀ ਗ਼ਲਤੀ ਕਰਦਾ ਹੈ। ਉਹ ਕਿਸੇ ਵੀ ਕਹੀ ਗਲ ਤੋਂ ਮੁਕਰਨਾ ਚਾਹੁੰਦਾ ਹੈ। ਕਿਸੇ ਕੰਮ ਨੂੰ ਨਾ ਕਰਨ ਲਈ ਉਹ ਝੂਠਾ ਬਹਾਨਾ ਬਣਾਉਣਾ ਚਾਹੁੰਦਾ ਹੈ। ਉਹ ਕੋਈ ਚੋਰੀ ਕਰਕੇ, ਡਾਕਾ ਮਾਰਨ, ਕਿਸੇ ਦੂਜੇ ਨੂੰ ਕਤਲ ਕਰਨ ਦਾ ਨੁਕਸਾਨ ਵੀ ਕਰਦਾ ਹੈ ਅਤੇ ਆਪਣੀ ਗ਼ਲਤੀ ਉਤੇ ਪਸ਼ਚਾਤਾਪ ਕਰਨ ਦੀ ਥਾਂ ਉਤੇ ਉਹ ਉਸ ਬਾਰੇ ਆਪਣੇ ਆਪ ਨੂੰ ਦੁੱਧ ਧੋਤਾ ਸਾਬਤ ਕਰਨ ਲਈ ਦੂਜਿਆਂ ਨੂੰ ਗੁੰਮਰਾਹ ਕਰਨ ਦੀ ਉਦੋਂ ਤਕ ਕੋਸ਼ਿਸ਼ ਕਰਦਾ ਹੈ ਜਦੋਂ ਤੱਕ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿੱਤਰ ਨਾ ਜਾਏ ਪਰ ਇਹ ਵੀ ਅਸੰਭਵ ਦੀ ਹੱਦ ਤੱਕ ਔਖਾ ਹੁੰਦਾ ਹੈ ਕਿਉਂਕਿ ਗ਼ਲਤੀ ਗੁਨਾਹ ਦੀ ਹੱਦ ਤੱਕ ਪਹੁੰਚੀ ਹੁੰਦੀ ਹੈ।

ਮਨੁੱਖ ਦਾ ਸੁਭਾਅ ਤਾਂ ਚਾਹੀਦਾ ਹੈ ਕਿ ਔਗੁਣ ਵੇਖਣੇ ਹਨ ਤਾਂ ਦੂਜਿਆਂ ਦੇ ਨਾ ਵੇਖੋ, ਆਪਣੇ ਵੇਖੋ ਪਰ ਹੁੰਦਾ ਇਸ ਦੇ ਉਲਟ ਹੈ। ਉਹ ਆਪਣੀ ਤੀਖਣ ਬੁੱਧੀ ਨੂੰ ਵੀ ਤਾਂ ਗੁਣਾਂ ਦਾ ਭੰਡਾਰ ਸਮਝਦਾ ਹੈ ਅਤੇ ਦੂਜੇ ਨੂੰ ਔਗੁਣਾਂ ਦਾ ਪੁਤਲਾ।

ਸਹਿਜ ਸੁਭਾ ਹੋਈ ਗ਼ਲਤੀ ਤਾਂ ਭੁੱਲ ਹੁੰਦੀ ਹੈ, ਉਹ ਵਿਸਰ ਭੋਲੇ ਹੋ ਜਾਂਦੀ ਹੈ। ਭੁੱਲ ਕਰਨ ਵਾਲੇ ਨੂੰ ਚੇਤਾ ਨਹੀਂ ਰਹਿੰਦਾ ਕਿ ਕਦੋਂ ਤੇ ਕਿਵੇਂ ਹੋ ਗਈ। ਭੁੱਲੇ ਹੋਏ

ਨੂੰ ਰਾਹੇ ਪਾਇਆ ਜਾਂਦਾ ਹੈ। ਉਸ ਅੰਦਰ ਪਹਿਲਾਂ ਹੀ ਗ਼ਲਤੀ ਨਾ ਕਰਨ ਦੀ ਭਾਵਨਾ ਹੁੰਦੀ ਹੈ, ਸੋ ਉਹ ਅਹਿਸਾਸ ਵੀ ਕਰਦਾ ਹੈ ਕਿ ਗ਼ਲਤੀ ਕਾਰਨ ਹੋਏ ਨੁਕਸਾਨ ਨੂੰ ਵੀ ਨਜ਼ਰ ਅੰਦਾਜ਼ ਕੀਤਾ ਜਾਂਦਾ ਹੈ ਕਿਉਂਕਿ ਉਸ ਨੇ ਇਹ ਜਾਣ ਕੇ ਨਹੀਂ ਕੀਤਾ ਹੁੰਦਾ। ਐਸੀ ਭੁੱਲ ਆਮ ਤੌਰ ਉਤੇ ਬੱਚਿਆਂ, ਵਿਦਿਆਰਥੀਆਂ, ਸਿੱਖਾਂ ਤੋਂ ਹੋ ਜਾਂਦੀ ਹੈ। ਮਾਪੇ ਉਹਨਾਂ ਨੂੰ ਪਿਆਰ ਨਾਲ ਸਮਝਾਉਂਦੇ ਹਨ, ਅਧਿਆਪਕ ਉਹਨਾਂ ਨੂੰ ਸੁਧਰਨ ਦਾ ਮੌਕਾ ਦਿੰਦੇ ਹਨ। ਸਤਿਗੁਰੂ ਸਿੱਖ ਨੂੰ ਬਖ਼ਸ਼ ਦਿੰਦਾ ਹੈ ਤੇ ਸਹੀ ਰਾਹ ਚੱਲਣ ਦਾ ਉਪਦੇਸ਼ ਦਿੰਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ:

***ਭੂਲੇ ਸਿਖ ਗੁਰੂ ਸਮਝਾਏ॥***
***ਉਝੜਿ ਜਾਦੇ ਮਾਰਗਿ ਪਾਏ॥***

ਗ਼ਲਤੀ ਦਾ ਅਹਿਸਾਸ ਕਰਨ ਵਾਲੇ ਭੁੱਲੜ ਵਿਦਿਆਰਥੀਆਂ ਵਿੱਚ ਕ੍ਰਾਂਤੀਕਾਰੀ ਤਬਦੀਲੀ ਆਉਂਦੀ ਹੈ। ਉਹਨਾਂ ਦਾ ਕਾਇਆ-ਕਲਪ ਹੋ ਜਾਂਦਾ ਹੈ। ਜਦੋਂ ਬਾਲਮੀਕ ਡਾਕੇ ਮਾਰਦਾ ਹੋਏਗਾ ਤਾਂ ਉਸ ਨੂੰ ਧਿਆਨ ਵਿੱਚ ਵੀ ਨਹੀਂ ਆਇਆ ਹੋਵੇਗਾ ਕਿ ਉਹ ਕੋਈ ਹੋਰ ਕੰਮ ਕਰ ਸਕਦਾ ਹੈ। ਉਹ ਤਾਂ ਬੱਸ ਆਪਣੀ 'ਕਿਰਤ' ਕਰਕੇ ਆਪਣੇ ਪਰਿਵਾਰ ਦਾ ਪੇਟ ਪਾਲਣਾ ਹੀ ਜਾਣਦਾ ਸੀ ਪਰ ਜਦ ਉਸ ਨੂੰ ਗ਼ਲਤੀ ਮਹਿਸੂਸ ਹੋਈ ਉਹ ਡਾਕੇ, ਰਾਹਜਨੀ ਦਾ ਪਾਸਾ ਛੱਡ ਕੇ ਤਪ-ਸਾਧਨਾ ਤੇ ਅਧਿਐਨ ਵੱਲ ਲੱਗ ਗਿਆ। ਤਾਂ ਰਮਾਇਣ ਦਾ ਲੇਖਕ ਰਿਸ਼ੀ ਬਾਲਮੀਕ ਬਣ ਗਿਆ। ਉਸ ਨੂੰ ਇਸ ਰਚਨਾ ਕਾਰਨ ਸਦਾ ਯਾਦ ਰੱਖਿਆ ਜਾਏਗਾ।

ਸੱਜਣ ਠੱਗ ਨੂੰ ਠੱਗੀ ਤੇ ਵਲ-ਫਰੇਬ ਤੋਂ, ਕੌਡੇ ਰਾਖ਼ਸ਼ ਨੂੰ ਜੀਵ-ਹੱਤਿਆ ਤੋਂ ਰੋਕਣ ਵਾਲੇ ਗੁਰੂ ਨਾਨਕ ਸਨ। ਉਹਨਾਂ ਦੇ ਅਹਿਸਾਸ ਕਰਾਉਣ ਉਤੇ, ਨਹੀਂ ਤੇ ਪਾਪ ਦੀ ਜੰਞ ਲੈ ਕੇ ਕਾਬਲੋਂ ਅਇਆ ਜ਼ੋਰੀ ਦਾਨ ਮੰਗਦਾ ਰਿਹਾ।

ਸਤਿਗੁਰੂ ਰਾਮ ਸਿੰਘ ਨੇ ਜਦ ਪਤਿਤ ਹੋਏ ਸਿੱਖਾਂ ਵਿੱਚ ਨਵੀਂ ਰੂਹ ਫੂਕਣੀ ਚਾਹੀ ਤਾਂ ਉਹਨਾਂ ਨੇ ਸਿੱਖਾਂ ਦਾ ਧਿਆਨ ਉਹਨਾਂ ਦੀਆਂ ਕਮੀਆਂ ਕਮਜ਼ੋਰੀਆਂ, ਐਬਾਂ ਵੱਲ ਦੁਆਇਆ ਤੇ ਉਹਨਾਂ ਨੂੰ ਛੱਡਣ ਦਾ ਹੁਕਮ ਦਿਤਾ ਜੋ ਮੰਨਿਆ ਗਿਆ। ਪੰਜਾਬ ਦਾ ਪਿੰਡ ਰਾਏਪੁਰ ਤਾਂ ਅਮਲੀਆਂ ਦਾ ਪਿੰਡ ਸੀ। ਏਥੇ ਅਫੀਮ, ਭੰਗ, ਪੋਸਤ, ਸ਼ਰਾਬ ਮਾਸ ਦੇ ਸਭ ਗ਼ੁਲਾਮ ਸਨ। ਦਰਬਾਰਾ ਸਿੰਘ ਸਰਦਾਰ ਸੀ। ਉਹ ਘਰ ਸ਼ਰਾਬ ਕੱਢਦਾ ਸੀ ਤੇ ਉਸ ਦੇ ਲਾਹਣ ਵਿੱਚ ਪੰਜ ਸੌ ਚਿੜਾ, ਸੌ ਕੁੱਕੜ ਤੇ ਪੰਜ ਬੱਕਰੇ ਵੱਢ ਕੇ ਪਾਉਂਦਾ ਸੀ। ਢਾਈ ਤੋਲੇ ਅਫੀਮ ਖਾਣਾ ਉਸਦਾ ਨੇਮ ਸੀ। ਫੇਰ ਏਥੇ ਹੀ ਬੱਸ ਨਹੀਂ, ਇੱਕ ਸੇਰ ਪੋਸਤ ਤੇ ਅੱਧ ਸੇਰ ਸੁੱਖਾ ਵੀ ਰਗੜ ਜਾਂਦਾ ਸੀ। ਧੌਂਕਲ ਸਿੰਘ ਵੀ ਘੱਟ ਅਮਲੀ ਨਹੀਂ ਸੀ ਪਰ ਜਦ ਸਤਿਗੁਰੂ ਦੀ ਸ਼ਰਨ ਆ ਕੇ

ਅਹਿਸਾਸ ਕਰ ਬੈਠੇ ਕਿ ਗ਼ਲਤੀ ਉਹਨਾਂ ਦੀ ਹੀ ਸੀ ਤਾਂ ਸੰਤ ਬਣ ਗਏ, ਦੇਸ-ਭਗਤ ਸੰਤ।

ਆਜ਼ਾਦ ਭਾਰਤ ਵਿੱਚ ਵੀ ਕਿਸੇ ਦੇ ਪ੍ਰੇਰਿਆਂ ਕਿਤੇ-ਕਿਤੇ, ਕਦੀ-ਕਦੀ ਡਾਕੂ ਦੇ ਹਥਿਆਰ ਸੁੱਟਣ ਦੀਆਂ ਖ਼ਬਰਾਂ ਆਉਂਦੀਆਂ ਹਨ।

ਭੁੱਲੇ-ਭਟਕੇ ਘੱਟ ਸਿਆਣੇ ਨਹੀਂ ਹੁੰਦੇ । ਇਹਨਾਂ ਕੋਲ ਪੈਸਿਆਂ ਦੇ ਸਾਧਨ ਵੀ ਘੱਟ ਨਹੀਂ ਹੁੰਦੇ। ਕਈ ਤਾਂ ਪੜ੍ਹੇ ਲਿਖੇ ਬਲਵਾਨ ਹੁੰਦੇ ਹਨ। ਉਹਨਾਂ ਕੋਲ ਪੈਸਿਆਂ ਦੇ ਜੋੜ-ਤੋੜ ਦਾ ਉਦੋਂ ਪਤਾ ਲੱਗਦਾ ਹੈ ਜਦੋਂ ਉਹਨਾਂ ਕੋਲ ਆਧੁਨਿਕ ਮਾਰੂ ਹਥ਼ਿਆਰ, ਉਹਨਾਂ ਲਈ ਬੇਅੰਤ ਗੋਲੀ, ਸਿੱਕਾ, ਬਾਰੂਦ, ਬੰਬ ਬਣਾਉਣ ਲਈ ਆਰ. ਡੀ. ਐਕਸ ਤੇ ਹੋਰ ਸਮਾਨ ਕਰੋੜਾਂ ਦਾ ਨਿਕਲਦਾ ਹੈ। ਇਹ ਉਹਨਾਂ ਨੇ ਲੋਕ ਕਲਿਆਣ ਲਈ ਨਹੀਂ ਵਰਤਣਾ ਹੁੰਦਾ ਸਗੋਂ ਮਨੁੱਖੀ ਜਾਨਾਂ ਦਾ ਨੁਕਸਾਨ ਕਰਨ ਤੇ ਦਹਿਸ਼ਤ ਫੈਲਾਉਣ ਲਈ ਵਰਤਣਾ ਹੁੰਦਾ ਹੈ। ਉਹਨਾਂ ਦੀ ਗ਼ਲਤੀ ਉਹਨਾਂ ਨੂੰ ਗੁਨਾਹ ਵੱਲ ਲੈ ਜਾ ਰਹੀ ਹੁੰਦੀ ਹੈ। ਉਹ ਅੱਤਵਾਦੀ, ਆਤੰਕਵਾਦੀ, ਦਹਿਸ਼ਤਗਰਦ ਕਹਿਲਾਉਂਦੇ ਹਨ। ਜੇ ਐਸੇ ਵਿਅਕਤੀ ਸ਼ੇਖ ਫਰੀਦ ਦੇ ਸਲੋਕ ਵੱਲ ਧਿਆਨ ਦੇ ਲੈਣ:

***ਫਰੀਦਾ ਜੇ ਤੂ ਅਕਲਿ ਲਤੀਫੁ***<br>***ਕਾਲੇ ਲਿਖੁ ਨ ਲੇਖ॥***<br>***ਆਪਨੜੇ ਗਿਰੀਵਾਨ ਮਹਿ***<br>***ਸਿਰੁ ਨੀਵਾਂ ਕਰਿ ਦੇਖੁ॥***

ਤਾਂ ਉਹਨਾਂ ਨੂੰ ਲੱਗੇਗਾ ਕਿ ਉਹਨਾਂ ਰਾਹੀਂ ਵਰਤੀ ਗਈ ਸਿਆਣਪ, ਲੋਕ-ਭਲਾਈ ਲਈ ਕੀ ਵਰਤੀ ਜਾਣੀ ਹੈ ਉਹ ਤਾਂ ਉਹਨਾਂ ਦੇ ਦੇਸ-ਕੌਮ ਤੇ ਧਰਮ ਦਾ ਵੀ ਕੁਝ ਨਹੀਂ ਸੁਆਰ ਰਹੀ। ਜੇ ਕਿਸੇ ਦੇ ਧਰਮ ਦਾ ਵੀ ਕੁਝ ਨਹੀਂ ਸੁਆਰ ਰਹੀ ਅਤੇ ਜੇ ਕਿਸੇ ਵੇਲੇ ਐਸੇ ਵਿਅਕਤੀ ਠੰਢੇ ਦਿਮਾਗ਼ ਨਾਲ ਸੋਚਣ ਤਾਂ ਉਹਨਾਂ ਵਿਚੋਂ ਹਰ ਇੱਕ ਲਈ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਗ਼ਲਤੀ ਮੇਰੀ ਸੀ।

ਉਂਜ ਆਪਣੀ ਗ਼ਲਤੀ ਨੂੰ ਮੰਨਣ ਵਾਲਾ ਕੋਈ ਕਮਜ਼ੋਰ, ਡਰਪੋਕ ਤੇ ਮਾੜਾ ਵਿਅਕਤੀ ਨਹੀਂ ਹੁੰਦਾ। ਸਗੋਂ ਗ਼ਲਤੀ ਮੰਨਣ ਵਾਲਾ ਹਿੰਮਤੀ ਵਿਅਕਤੀ ਹੁੰਦਾ ਹੈ। ਇਸ ਲਈ ਦਲੇਰੀ ਚਾਹੀਦੀ ਹੈ। ਇਹ ਦਲੇਰੀ ਤੇ ਹਿੰਮਤ ਮਹਾਤਮਾ ਗਾਂਧੀ ਨੇ ਅਪਣੀ ਸ੍ਵੈ-ਜੀਵਨੀ 'ਸੱਚ ਦੀ ਖੋਜ' ਵਿੱਚ ਕਈ ਥਾਂ ਦਿਖਾਈ ਹੈ। ਇਹ ਕਹਿਣਾ ਮਨੁੱਖ ਦੇ ਅੰਦਰ ਦੀ ਤਾਕਤ ਵਧਾਉਂਦਾ ਹੈ।

ਗ਼ਲਤੀ ਮੰਨਣਾ ਮਨੁੱਖ ਦੇ ਮਨ ਤੋਂ ਮਣਾਂ ਮੂੰਹੀ ਭਾਰ ਲਾਹ ਦਿੰਦਾ ਹੈ। ਇਹ ਸਰੀਰਕ ਸਿਹਤ ਤੇ ਮਾਨਸਿਕ ਤਾਕਤ 'ਤੇ ਭਾਰ ਹੁੰਦਾ ਹੈ। ਇਹ ਭਾਰ ਉਸ ਨੂੰ ਦਿਮਾਗ਼ੀ ਤੌਰ ਉਤੇ ਪਰੇਸ਼ਾਨ ਰੱਖਦਾ ਹੈ ਕਿਉਂਕਿ ਗ਼ਲਤੀ ਨੂੰ ਛੁਪਾਉਣ ਲਈ ਕਈ ਤਰ੍ਹਾਂ ਦਾ ਜੋੜ-ਤੋੜ ਕਰਨਾ ਪੈਂਦਾ ਹੈ, ਉਸ ਲਈ ਬਚਕੇ ਚੱਲਣਾ ਪੈਂਦਾ ਹੈ ਕਿ ਕਿਤੇ ਕਿਸੇ ਦੇ ਸਾਮ੍ਹਣੇ ਸੱਚ ਉਜਾਗਰ ਨਾ ਹੋ ਜਾਏ। ਸਦਾ ਤਣਾਓ ਬਣਿਆ ਰਹਿੰਦਾ ਹੈ। ਕਈ ਵਾਰ ਗੁੱਥੀ ਐਸੀ ਉਲਝ ਜਾਂਦੀ ਹੈ ਕਿ ਸੁਲਝਾਉਂਦਾ ਮਨੁੱਖ ਆਪ ਉਲਝ ਜਾਂਦਾ ਹੈ।

ਗ਼ਲਤੀ ਮੰਨਣ ਨਾਲ ਸੁਧਰਨ ਦੀ ਸੰਭਾਵਨਾ ਹੁੰਦੀ ਹੈ। ਸੁਧਰਨਾਂ ਤਾਂ ਵਿਗੜੇ ਨੇ ਹੀ ਹੁੰਦਾ ਹੈ। ਸੁਧਰਨ ਵਿੱਚ ਮਨੁੱਖ ਦਾ ਆਲਾ ਦੁਆਲਾ, ਪ੍ਰਸ਼ਾਸ਼ਨ, ਉਸ ਨਾਲ ਰਿਸ਼ਤਾ-ਨਾਤਾ ਤੇ ਮਿਤੱਰਤਾ ਰੱਖਣ ਵਾਲਾ ਹਰ ਵਿਅਕਤੀ ਮਦਦ ਕਰਨ ਨੂੰ ਤਿਆਰ ਹੁੰਦਾ ਹੈ। ਬਸ਼ਰਤੇ ਕਿ ਸੁਧਰਨ ਵਾਲਾ ਇਤਬਾਰ ਬਣਾਵੇ। ਫਿਰ ਤਾਂ ਬੀਤੇ ਸਮੇਂ ਨੂੰ ਇਹ ਆਖ ਕੇ ਭੁੱਲਿਆ ਵੀ ਜਾ ਸਕਦਾ ਹੈ ਕਿ ਭੁਲਾ ਉਹ ਨਾ ਜਾਣੀਏ ਜੋ ਮੁੜ ਘਰ ਆਵੇ।

ਗ਼ਲਤੀ ਮੰਨਣ ਨਾਲ ਮਨੁੱਖ ਦਾ ਆਲਾ ਦੁਆਲਾ ਵੀ ਮਹਿਕਾਂ ਭਰਿਆ ਹੋਣ ਲੱਗਦਾ ਹੈ। ਇਸ ਨਾਲ ਮਨੁੱਖ ਦਾ ਹਰ ਰਿਸ਼ਤੇਦਾਰ, ਮਿੱਤਰ ਪਿਆਰਾ ਤੇ ਹਮਦਰਦ ਖ਼ੁਸ਼ ਹੁੰਦਾ ਹੈ, ਦੁਆਲਿਓ ਕੰਡਿਆਲੀ ਵਾੜ ਚੁੱਕੀ ਲੱਗਦੀ ਹੈ, ਤੱਤੇ ਹਵਾ ਦੇ ਬੁਲ੍ਹੇ ਦੂਰ ਚਲੇ ਜਾਂਦੇ ਹਨ। ਕੋਈ ਹਿਕਾਰਤ ਦੀ ਨਿਗਾਹ ਨਾਲ ਨਹੀਂ ਦੇਖਦਾ। ਜੇ ਕੋਈ ਐਸੇ ਵਿਅਕਤੀ ਨੂੰ ਬੁਰਾ ਕਹਿਣ ਲੱਗਦਾ ਹੈ ਤਾਂ ਲੋਕੀਂ ਢਾਲ ਬਣ ਕੇ ਉਸ ਲਈ ਖਲੋ ਜਾਂਦੇ ਹਨ।

ਗ਼ਲਤੀ ਮੰਨਣਾ ਨਿਮਰਤਾ ਦਾ ਪ੍ਰਤੀਕ ਹੈ। ਨਿਮਰ ਹੋਣਾ ਛੋਟਾ ਹੋਣਾ ਨਹੀਂ ਵੱਡੇ ਹੋਣਾ ਹੈ ਕਿਉਂਕਿ ਨੀਵਾਂ ਪਾਸਾ ਹੀ ਭਾਰਾ ਹੁੰਦਾ ਹੈ ਗ਼ਲਤੀ ਮੰਨਣ ਵਾਲਾ ਮਾਲਗ ਪਾਉਣ ਵਾਲੇ ਨੂੰ ਵੀ ਹੱਕ ਨਾਲ ਉਸ ਦਾ ਧਿਆਨ ਕਰਨ ਲਈ ਆਖ ਸਕਦਾ ਹੈ। ਪੰਜਵੇਂ ਪਾਤਸ਼ਾਹ ਤਾਂ ਬਾਣੀ ਵਿੱਚ ਲਿਖਦੇ ਹਨ ਕਿ ਤੇਰੇ ਭਰੋਸੇ ਤੇ ਹੀ ਮੈਂ ਲਾਪਰਵਾਹ ਰਿਹਾ ਹਾਂ, ਉਹ ਮੇਰੀ ਬੱਚਿਆਂ ਵਰਗੀ ਭੁੱਲ ਸੀ। ਤੂੰ ਮੇਰੇ ਮਾਤਾ ਪਿਤਾ ਵਰਗਾ ਹੈਂ, ਤੂੰ ਮੇਰੀ ਗ਼ਲਤੀ ਨੂੰ ਭੁੱਲ ਜਾ:

***ਤੇਰੈ ਭਰੋਸੈ ਪਿਆਰੇ***
***ਮੈ ਲਾਡ ਲਡਾਇਆ॥***
***ਭੂਲਹਿ ਚੂਕਹਿ ਬਾਰਿਕ***
***ਤੂੰ ਹਰਿ ਪਿਤਾ ਮਾਇਆਂ॥***

ਭਗਤ ਕਬੀਰ ਜੀ ਭੁੱਲਣ ਤੋਂ ਸਾਵਧਾਨ ਰਹਿਣ ਲਈ ਚੇਤੰਨ ਕਰਦੇ ਹਨ। ਉਹ ਮਿਸਾਲ ਦਿੰਦੇ ਹਨ ਕਿ ਭੁੱਲਣਾ ਇੰਜ ਹੈ ਜਿਵੇਂ ਰਬਾਬ ਦੀ ਤਾਰ ਟੁੱਟਣਾ। ਫਿਰ ਉਸ ਟੁੱਟੀ ਤਾਰ ਵਾਲੀ ਰਬਾਬ ਵਿਚੋਂ ਕੀ ਅਵਾਜ਼ ਨਿਕਲ ਸਕਦੀ ਸੀ।

*ਟੂਟੀ ਤੰਤੁ ਨ ਬਜੈ ਰਬਾਬੁ॥*
*ਭੂਲਿ ਬਿਗਾਰਿਓ ਅਪਨਾ ਕਾਜੁ॥*

ਭੁੱਲ ਜਾਂ ਗ਼ਲਤੀ ਉਹ ਜ਼ਿਆਦਾ ਕਾਜ ਵਿਗਾੜ ਸਕਦੀ ਹੈ ਜੋ ਜਾਣ ਕੇ ਕੀਤੀ ਜਾਏ। ਜੋ ਗਿਣੀ-ਮਿਥੀ ਚਾਲ ਅਧੀਨ ਕੀਤੀ ਜਾਏ। ਸਮਝਿਆ ਤਾਂ ਇਹ ਜਾਏ ਕਿ ਪੌ ਬਾਰਾਂ ਹੋਣਗੇ ਪਰ ਪੈਣ ਤਿੰਨ ਕਾਣੇ। ਰਾਵਣ ਨੇ ਗ਼ਲਤੀ ਕੀਤੀ ਆਪਣੀ ਵਿਸ਼ਾਲ ਸੈਨਾ, ਬਹੁਤ ਸਾਰੇ ਪੁੱਤਰਾਂ ਪੋਤਰਿਆਂ, ਭਰਾਵਾਂ, ਸਮੁੰਦਰ ਵਿੱਚ ਵਸੇ ਸੁਰੱਖਿਅਤ ਦੇਸ ਲੰਕਾ ਦੇ ਸਿਰ ਉਤੇ ਪਰ ਮਿਲਿਆ ਕੀ? ਪ੍ਰਾਪਤੀ ਕੀ ਹੋਈ? ਉਹ ਵਿਦਵਾਨ ਸੀ ਪਰ ਮੂਰਖ ਕਿਹਾ ਗਿਆ। ਪਤਾ ਨਹੀਂ ਕਿੰਨੇ ਲੱਖਾਂ ਹਜ਼ਾਰਾਂ ਸਾਲ ਉਸ ਨੂੰ ਯੁੱਧ ਵਿੱਚ ਤੇ ਫ਼ੌਜ ਤੇ ਰਿਸ਼ਤੇਦਾਰਾਂ ਸਹਿਤ ਮਰੇ ਨੂੰ ਹੋ ਗਏ ਹਨ। ਫਿਰ ਵੀ ਉਸ ਨੂੰ ਕੋਈ ਚੰਗਾ ਮਨੁੱਖ ਨਹੀਂ ਸਮਝਦਾ।

ਇਸ ਤਰ੍ਹਾਂ ਦਾ ਸਗੋਂ ਇਸ ਤੋਂ ਭੈੜਾ ਹਾਲ ਹੋਇਆ ਕੌਰਵਾਂ, ਪਾਂਡਵਾਂ ਦੀ ਲੜਾਈ ਵਿੱਚ ਕੌਰਵਾਂ ਤੇ 18 ਖੂਹਣੀ ਸੈਨਾ ਦਾ। ਉਸ ਲੜਾਈ ਦਾ ਕਾਰਨ ਵੀ ਕਿਸੇ ਦੀ ਹਉਮੈ ਹੰਕਾਰ ਕਾਰਨ ਕੀਤੀ ਗਈ ਗ਼ਲਤੀ ਸੀ।

ਗ਼ਲਤੀ ਤਾਂ ਅਸ਼ੋਕ ਨੇ ਵੀ ਕੀਤੀ ਸੀ। ਕਲਿੰਗਾ ਦੀ ਲੜਾਈ ਲੜ ਕੇ। 3 ਲੱਖ ਮਨੁੱਖੀ ਜਾਨਾਂ ਸੁੱਸਰੀ ਵਾਂਗ ਸੌਂ ਗਈਆਂ ਸਨ ਪਰ ਉਸਨੂੰ ਅਹਿਸਾਸ ਹੋਇਆ ਗ਼ਲਤੀ ਮੇਰੀ ਸੀ। ਸੋ ਉਸ ਵਿੱਚ ਐਸਾ ਪਲਟਾ ਆਇਆ ਕਿ ਉਸ ਨੇ ਅੱਗੇ ਤੋਂ ਯੁੱਧ ਨਾ ਲੜਨ ਦਾ ਨਿਰਨਾ ਲਿਆ। ਉਸ ਸਮਰਾਟ ਅਸ਼ੋਕ ਦੀ ਨਿਸ਼ਾਨੀ ਭਾਰਤ ਦੇ ਅਸ਼ੋਕ ਚੱਕਰ ਦੇ ਰੂਪ ਵਿੱਚ ਅੱਜ ਵੀ ਨਜ਼ਰ ਆ ਰਹੀ ਹੈ।

ਸੰਸਾਰਕ ਸਾਂਝਾਂ ਵਿੱਚ ਗ਼ਲਤੀਆਂ ਤੋਂ ਬਿਨਾ ਮਨੁੱਖ ਇਸ ਨਾਸ਼ਵਾਨ ਸੰਸਾਰ ਨੂੰ ਸਦੀਵ ਕਾਲੀ ਸਥਿਰ ਰਹਿਣ ਵਾਲਾ ਮੰਨਣ ਦੀ ਗ਼ਲਤੀ ਕਰਦਾ ਹੈ ਜਾਂ ਉਹ ਅਕਾਲ ਪੁਰਖ ਦੀ ਹੋਂਦ ਤੋਂ ਇਨਕਾਰੀ ਹੋ ਜਾਂਦਾ ਹੈ। ਉਸ ਨੂੰ ਫਿਰ ਗ਼ਲਤ ਰਾਹ ਤੋਂ ਸਹੀ ਰਾਹ ਤੇ ਲਿਆਉਣ ਦੀ ਕਿਰਪਾ ਸਤਿਗੁਰੂ ਕਰਦਾ ਹੈ।

*ਅਗਮੁ ਅਗੋਚਰੁ ਗੁਰੂ ਦਿਖਾਇਆ॥*
*ਭੂਲਾ ਮਾਰਗਿ ਸਤਿਗੁਰਿ ਪਾਇਆ॥*

– ਮਹਲਾ–5

ਇਸ ਦਾ ਲਾਹਾ ਸਤਿਗੁਰੂ ਦੀ ਸ਼ਰਨ ਆਉਣ ਵਾਲਾ ਲੈ ਸਕਦਾ ਹੈ। ਜੋ ਕੋਈ ਸਿੱਖ ਸਤਿਗੁਰੂ ਦੀ ਹਜ਼ੂਰੀ ਵਿੱਚ ਆ ਕੇ ਬੇਨਤੀ ਕਰਦਾ ਹੈ ਕਿ ਆਪ ਤੋਂ ਦੂਰ ਰਹਿਣਾ ਗ਼ਲਤੀ ਮੇਰੀ ਸੀ:

***ਸੁਤੁ ਅਪਰਾਧ ਕਰਤ ਹੈ ਜੇਤੇ॥***
***ਜਨਨੀ ਚੀਤਿ ਨ ਰਾਖਸਿ ਤੇਤੇ॥***
***ਰਾਮਈਆ ਹਉ ਬਾਰਿਕੁ ਤੇਰਾ॥***
***ਕਾਹੇ ਨ ਖੰਡਸਿ ਅਵਗਨੁ ਮੇਰਾ॥***

**-ਭਗਤ ਕਬੀਰ**

ਤਾਂ ਉਹ ਸਤਿਗੁਰੂ ਦੀ ਕਿਰਪਾ ਦਾ ਲਾਹਾ ਲੈ ਸਕਦਾ ਹੈ।

# ਕੜਛੀਆ ਫਿਰੰਨਿ੍

ਮਨੁੱਖ ਸੰਸਾਰ ਵਿੱਚ ਆ ਕੇ ਬੜੇ ਕੰਮ ਕਰਨ ਲੱਗਦਾ ਹੈ। ਕਈ ਵਾਰ ਉਹ ਸਮਝਦਾ ਹੈ ਕਿ ਜਿਸ ਨਾਲ ਵੀ ਉਹ ਜੁੜਿਆ ਹੈ, ਉਸ ਨਾਲ ਉਸ ਦੀ ਅਹਿਮੀਅਤ ਵਧੀ ਹੈ ਪਰ ਅਹਿਮੀਅਤ ਵਧਾਉਣ ਵਾਸਤੇ ਆਪਣੇ ਅੰਦਰਲੀ ਸੋਚ, ਸਮਝ, ਸਿਆਣਪ ਅਤੇ ਉਸਦੀ ਸੁਵਰਤੋਂ ਹੁੰਦੀ ਹੈ। ਕੜਛੀ ਐਸਾ ਭਾਂਡਾ ਕਿਹਾ ਜਾਂਦਾ ਹੈ ਜਿਸ ਦੀ ਵਰਤੋਂ ਬਿਨਾ ਰਸੋਈ ਅਧੂਰੀ ਜਿਹੀ ਲੱਗਦੀ ਹੈ ਪਰ ਉਹ ਕਿਸੇ ਚੀਜ਼ ਦਾ ਕਿੰਨਾ ਸੁਖ ਲੈ ਸਕਦੀ ਹੈ, ਸਵਾਦ ਮਾਣ ਸਕਦੀ ਹੈ ਇਹ ਵਿਚਾਰਨ ਵਾਲੀ ਗੱਲ ਹੈ।

ਪੰਜਵੇਂ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਕੜਛੀ ਦੀ ਇੱਕ ਮਿਸਾਲ ਦੇ ਕੇ ਸਲੋਕ ਲਿਖਦੇ ਹਨ, ਜਿਸ ਤੋਂ ਜ਼ਿੰਦਗੀ ਨਾਲ ਜੁੜਿਆ ਜਾ ਸਕਦਾ ਹੈ। ਸਾਰੇ ਮਨੁੱਖ ਜਾਣਦੇ ਹਨ ਕਿ ਭਾਵੇਂ ਕੋਈ ਮਿੱਠਾ ਬਣਾਉਣਾ ਹੋਵੇ, ਨਮਕੀਨ ਬਣਾਉਣਾ ਹੋਵੇ, ਕੋਈ ਚੀਜ਼ ਤਲਣੀ ਹੋਵੇ, ਕੋਈ ਚੀਜ਼ ਰਿੰਨ੍ਹਣੀ ਹੋਵੇ, ਉਸ ਨੂੰ ਰਲਾਉਣ ਹਿਲਾਉਣ ਲਈ ਬੀਬੀਆਂ ਕੜਛੀ ਵਰਤਦੀਆਂ ਹਨ। ਇਹ ਵੱਖਰੀ ਗੱਲ ਹੈ ਕਿ ਕਿਸੇ ਵੇਲੇ ਜ਼ਿਆਦਾ ਸਮਾਨ ਬਣਾਉਣਾ ਹੋਵੇ ਤਾਂ ਵੱਡੀ ਕੜਛੀ ਦੀ ਥਾਂ ਕੋਈ ਸਿੱਪੀ ਖੁਰਚਣਾ, ਪੋਣੀ ਜਾਂ ਬਹੁਤ ਘੱਟ ਚੀਜ਼ ਲਈ ਚਿਮਚਾ ਵਰਤਿਆ ਜਾਂਦਾ ਹੈ ਪਰ ਇਹ ਸਾਰਾ ਕੁਝ ਰਿੰਨ੍ਹਣ ਪਕਾਉਣ ਸਮੇਂ ਵੇਖਣ ਲਈ ਹੁੰਦਾ ਹੈ।

ਜਦੋਂ ਕੋਈ ਵਸਤੂ ਰਿੱਝ ਰਹੀ ਹੁੰਦੀ ਹੈ ਤਾਂ ਬਣਾਉਣ ਵਾਲੇ ਦੇ ਮੂੰਹ ਵਿੱਚ ਤਾਂ ਪਾਣੀ ਭਰ ਆਉਂਦਾ ਹੈ ਕਿ ਕਿੰਨੀ ਸਵਾਦ ਚੀਜ਼ ਬਣੀ ਹੈ ਪਰ ਉਸ ਸਵਾਦ ਦਾ ਉਸ ਖੀਰ, ਕੜਾਹ, ਸਬਜ਼ੀ, ਦਾਲ, ਚੌਲ, ਆਦਿ ਵਿੱਚ ਫਿਰਨ ਵਾਲੀ ਕੜਛੀ ਨੂੰ ਕਿੰਨਾ ਕੁ ਪਤਾ ਹੈ! ਉਸਨੂੰ ਇਹ ਨਹੀਂ ਪਤਾ ਕਿ ਮਿੱਠਾ ਪੂਰਾ ਹੈ ਜਾਂ ਘੱਟ ਵੱਧ, ਲੂਣ-ਮਿਰਚ ਪੂਰਾ ਹੈ ਜਾਂ ਘੱਟ ਵੱਧ। ਸੁਆਣੀਆਂ ਤੱਤਾ ਲੱਗਣ ਦੇ ਡਰ ਤੋਂ ਕਈ ਵਾਰ ਕੜਛੀ ਨੂੰ ਪੋਣੇ ਨਾਲ ਫੜਦੀਆਂ ਹਨ ਪਰ ਕੜਛੀ ਨੂੰ ਪਤਾ ਨਹੀਂ ਤੱਤਾ ਕੀ ਹੈ। ਉਹ ਸੜਦੇ ਬਲਦੇ ਘਿਉ, ਤੇਲ ਵਿੱਚ ਵੀ ਫਿਰਦੀ ਰਹਿੰਦੀ ਹੈ, ਉਹ ਉਬਾਲੇ ਖਾਂਦੇ ਦੁੱਧ ਜਾਂ ਪਾਣੀ ਵਿੱਚ ਵੀ ਫਿਰਨ ਸਮੇਂ ਉਸੇ ਤਰ੍ਹਾਂ ਹੀ ਰਹਿੰਦੀ ਹੈ ਕਿਉਂਕਿ ਉਸ ਨੂੰ ਕੋਈ ਸਵਾਦ ਨਹੀਂ ਪਤਾ। ਸੁੰਞੀ ਜਿਹੀ ਹੈ ਉਹ ਪਰ ਉਸ ਨੂੰ ਫੇਰਨ ਵਾਲੇ ਰਸੋਈਏ

ਨੂੰ ਅਸੀਂ ਸਮਝ ਸਕਦੇ ਹਾਂ, ਜਦੋਂ ਕਈ ਵਾਰ ਉਸਨੂੰ ਪੁੱਛਿਆ ਜਾਏ ਕਿ ਛਕਣ ਨੂੰ ਪਦਾਰਥ ਕਿੰਨੀ ਕੁ ਦੇਰ ਨਾਲ ਮਿਲੇਗਾ, ਤਾਂ ਉਹ ਪੰਜ ਪੱਥਰ ਚੁੱਕ ਕੇ ਪੈਂਦਾ ਹੈ ਜਾਂ ਫਿਰ ਕੋਈ ਸਤਿਗੁਰੂ ਜੀ ਦੇ ਲਾਂਗਰੀ ਵਾਂਗ ਬੜੇ ਪਿਆਰ ਸਤਿਕਾਰ ਨਾਲ ਮਿਠੜਾ ਜਿਹਾ ਜਵਾਬ ਦਿੰਦਾ ਹੈ। ਕਈ ਵਾਰ ਮਾਂ ਦੇ ਗੁੱਸੇ ਤੋਂ ਡਰਦੇ ਬੱਚੇ ਸ਼ੁਰ ਵੱਟ ਕੇ ਬੈਠੇ ਰਹਿੰਦੇ ਹਨ, ਪੁੱਛਦੇ ਨਹੀਂ ਕਿ ਰੋਟੀ ਕਦੋਂ ਮਿਲੇਗੀ। ਉਹਨਾਂ ਨੂੰ ਪਤਾ ਹੈ ਕਿ ਉਸ ਤੋਂ ਪਹਿਲਾਂ ਤੱਤੇ ਤੱਤੇ ਸਲੋਕ ਸੁਣਨ ਨੂੰ ਮਿਲਣਗੇ।

ਰਸੋਈ ਵਿੱਚ ਬਣਨ ਵਾਲੀ ਕਿਸੇ ਵਸਤੂ ਨੂੰ ਜਿਵੇਂ ਕੜਛੀ ਨਹੀਂ ਚੱਖ ਸਕਦੀ, ਏਸੇ ਤਰ੍ਹਾਂ ਕਈ ਵਾਰ ਭਜਨ-ਬੰਦਗੀ ਦਾ ਵਖਾਲਾ ਕਰਦਾ ਵਿਅਕਤੀ ਵੀ ਉਸ ਦੇ ਸੁਖ ਸੁਆਦ ਤੋਂ ਦੂਰ ਰਹਿੰਦਾ ਹੈ। 1963 ਦੇ ਅੱਸੂ ਦੇ ਮੇਲੇ ਪਿਛੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਪਦੇਸ਼ ਸੁਣ ਕੇ ਅਤੇ ਦਿਵਾਨਾਂ ਤੋਂ ਪ੍ਰਭਾਵਿਤ ਹੋ ਕੇ ਆਈ ਦਿੱਲੀ ਦੀ ਨਾਮਧਾਰੀ ਸੰਗਤ ਨੇ ਏਥੇ ਦੁਬਾਰਾ ਚਾਲੀਹਾ ਰੱਖਣ ਦਾ ਮਨ ਬਣਾਇਆ। ਨਾਮਧਾਰੀ ਗੁਰਦੁਆਰੇ ਵਿੱਚ ਸੰਤ ਸਾਧਾ ਸਿੰਘ ਮੁਹਾਰਾਂਵਾਲੇ ਅਤੇ ਹੋਰ ਕਈ ਨੌਜਵਾਨ ਆਪਣੇ ਆਸਣ, ਗੜਵੇ ਆਦਿ ਲੈ ਕੇ ਭਜਨ-ਬੰਦਗੀ ਕਰਨ ਲਈ ਆ ਬੈਠੇ ਪਰ ਕੁਝ ਦਿਨਾਂ ਬਾਅਦ ਹੀ ਪਿਛਲੇ ਪਹਿਰ ਇੱਕ 'ਭਜਨ-ਬੰਦਗੀ' ਕਰਦੇ ਵਿਅਕਤੀ ਨਾਲ ਕਿਸੇ ਲੈਣ ਦੇਣ ਕਰਕੇ ਤੂੰ-ਤੂੰ ਮੈਂ-ਮੈਂ ਹੋ ਗਈ। ਵਧਦੀ ਵਧਦੀ ਗੱਲ ਦੀ ਸੁਰ ਵੀ ਉੱਚੀ ਹੋ ਗਈ ਅਤੇ ਭਾਸ਼ਾ ਵੀ ਐਸੀ ਬਣ ਗਈ ਜਿਸ ਦਾ ਭਜਨ ਬੰਦਗੀ ਨਾਲ ਦੂਰ ਦਾ ਵੀ ਵਾਸਤਾ ਨਹੀਂ ਸੀ। ਗੁੱਸੇ ਚੰਡਾਲ ਨੇ ਅਬਾਤਬਾ ਬੁਲਾਇਆ। ਇਸ ਵਾਤਾਵਰਨ ਤੋਂ ਪਰੇਸ਼ਾਨ ਹੋ ਕੇ ਸੰਤ ਸਾਧਾ ਸਿੰਘ ਨੇ ਸਫ਼ ਵਲੇਟ ਲਈ ਤੇ ਇਹ ਕਹਿੰਦੇ ਬਾਈਕਾਟ ਕਰ ਦਿੱਤਾ ਕਿ ਜੇ ਏਥੇ ਆ ਕੇ ਵੀ ਅਸੀਂ ਗੁੱਸਾ ਨਹੀਂ ਛੱਡਣਾ, ਕ੍ਰੋਧ ਤੋਂ ਪਿਛਾ ਨਹੀਂ ਛੁਡਾਉਣਾ, ਦੁਰ-ਬਚਨਾਂ ਤੋਂ ਛੁਟਕਾਰਾ ਨਹੀਂ ਪਾਉਣਾ, ਤਾਂ ਘਰ ਦਾ ਟਾਈਮ ਕਿਉਂ ਜਾਇਆ ਕਰੀਏ। ਕੀ ਫ਼ਾਇਦਾ ਹੈ ਇਹੋ ਜਿਹੀ ਭਜਨ-ਬੰਦਗੀ ਦਾ, ਅਸੀਂ ਤਾਂ ਕੜਛੀਆਂ ਹੀ ਹੋਏ ਨਾ। ਗੱਲ ਇਕਾਗਰਤਾ ਨਾਲ ਭਜਨ-ਬੰਦਗੀ ਕਰਨ ਵਾਲਿਆਂ ਨੂੰ ਜਚੀ, ਉਹਨਾਂ ਸੰਤਾਂ ਨੂੰ ਬੜੇ ਮਾਣ ਨਾਲ ਰੋਕਦਿਆਂ ਕਿਹਾ ਕਿ ਅੱਗੋਂ ਇਸ ਤਰ੍ਹਾਂ ਨਹੀਂ ਹੋਏਗਾ। ਸਤਿਗੁਰੂ ਅੱਗੇ ਪੰਜਾਂ ਤੋਂ ਬਚਣ ਲਈ ਅਰਦਾਸ ਕਰਕੇ ਦੁਬਾਰਾ ਚਾਲੀਹਾ ਸ਼ੁਰੂ ਕੀਤਾ ਗਿਆ ਅਤੇ ਉਹ ਨਿਰਵਿਘਨ ਤੋੜ ਚੜ੍ਹਿਆ।

ਸਤਿਗੁਰੂ ਪ੍ਰਤਾਪ ਸਿੰਘ ਕਈ ਵਾਰ ਬਚਨ ਕਰਦੇ ਸਨ, "ਕੋਈ ਜੇ ਚੰਗੇ ਕਰਮ ਨਹੀਂ ਕਰਦਾ, ਤਾਂ ਭਾਵੇਂ ਮੇਰੇ ਮੰਜੇ ਹੇਠਾਂ ਬੈਠਾ ਰਹੇ ਮੈਂ ਉਸਦਾ ਜਾਮਨ ਨਹੀਂ।"

ਪੰਜਵੇਂ ਪਾਤਸ਼ਾਹ (ਕਈ ਦੂਜੇ ਪਾਤਸ਼ਾਹ ਲਿਖਦੇ ਹਨ) ਦੇ ਵੇਲੇ ਦੀ ਮਿਸਾਲ ਤਾਂ ਜੱਗ ਜ਼ਹਿਰ ਹੈ ਕਿ ਸੱਤੇ ਬਲਵੰਡੇ ਨੂੰ ਸਤਿਗੁਰੂ ਦੀ ਸੰਗਤ ਵਿੱਚ ਰਹਿਣ ਦੇ

ਬਾਵਜੂਦ ਉਸ ਦੇ ਸੁੱਖ ਸਵਾਦ ਦਾ ਪਤਾ ਨਹੀਂ ਸੀ। ਏਸੇ ਕਰਕੇ ਉਹ ਭਲੇ ਕੀਰਤਨੀਏ ਬਣਨ ਦੀ ਥਾਂ ਭਟਕ ਗਏ।

ਕਿਸੇ ਵੇਲੇ ਅਸੀਂ ਜਦੋਂ ਵਾਤਾਵਰਨ ਦੇ ਅਨੁਕੂਲ ਚੱਲਣ ਦੀ ਥਾਂ 'ਤੇ ਆਪਣੇ ਆਪ ਨੂੰ ਵੱਖਰੀ ਤਰ੍ਹਾਂ ਚਲਾਉਂਦੇ ਹਾਂ ਤਾਂ ਇਸ ਦਾ ਮਤਲਬ ਏਹੀ ਹੈ ਕਿ ਸਾਨੂੰ ਉਸ ਵਾਤਾਵਰਨ ਦਾ ਸਵਾਦ ਨਹੀਂ ਪਤਾ, ਉਹ ਵਾਤਾਵਰਨ ਕਿਸੇ ਘਰ-ਪਰਿਵਾਰ, ਸਮਾਜਕ ਸੰਸਥਾ ਦਾ ਹੋ ਸਕਦਾ ਹੈ, ਧਾਰਮਿਕ ਸੰਪਰਦਾਇ ਦਾ ਹੋ ਸਕਦਾ ਹੈ ਜਾਂ ਰਾਜਨੀਤਕ ਦਲ ਦਾ।

ਸਾਡੀ ਮਨੁੱਖਾ ਕਮਜ਼ੋਰੀ ਇਹੀ ਹੈ ਕਿ ਅਸੀਂ ਆਪਣੇ ਆਪ ਨੂੰ ਆਪਣੇ ਆਗੂ ਤੋਂ ਸਿਆਣਾ ਸਮਝਣ ਲੱਗ ਪੈਂਦੇ ਹਾਂ। ਅਸੀਂ ਸਮਝਦੇ ਹਾਂ ਕਿ ਜਿਸ ਨੇ ਸਾਨੂੰ ਕੋਈ ਪਦਵੀ ਦੇ ਕੇ ਥਾਪਿਆ ਹੈ ਉਹ ਨਹੀਂ ਵੱਡਾ, ਉਸ ਦੀ ਪਦਵੀ ਕਰਕੇ ਅਸੀਂ ਵੱਡੇ ਹਾਂ। ਕਈ ਵਾਰ ਇਹ ਵੱਡੇ ਹੋਣਾ ਏਨਾ ਭੁਲੇਖਾ ਪਾ ਦਿੰਦਾ ਹੈ ਕਿ ਅਸੀਂ ਆਪਣੇ ਆਗੂ ਨੂੰ ਕਹਿੰਦੇ ਤਾਂ ਹਾਂ ਕਿ ਅਰਜ਼ ਕਰ ਰਹੇ ਹਾਂ ਪਰ ਅਰਜ਼ ਦੀ ਸ਼ਬਦਾਵਲੀ ਲਹਿਜ਼ਾ 'ਤੇ ਉਸ ਦਾ ਤੌਰ-ਤਰੀਕਾ ਹੁਕਮ ਕਰਨ ਵਾਲਾ ਹੁੰਦਾ ਹੈ। ਅਸੀਂ ਉਹਨਾਂ ਜ਼ੁੰਮੇਵਾਰ ਵਿਅਕਤੀਆਂ ਦੇ ਵੀ ਉਤੋਂ ਦੀ ਵਗਣਾ ਚਾਹੁੰਦੇ ਹਾਂ ਜਿਹੜੇ ਉਸ ਆਗੂ ਦੀ ਆਗਿਆ ਅਨੁਸਾਰ ਕੰਮ ਕਰਦੇ ਹਨ। ਅਸੀਂ ਇਸ ਤਰ੍ਹਾਂ ਦੀਆਂ ਛੋਟੀਆਂ ਵੱਡੀਆਂ ਇਕੱਤਰਤਾਵਾਂ ਕਰਨ ਲੱਗ ਪੈਂਦੇ ਹਾਂ ਜਿਸ ਤਰ੍ਹਾਂ ਦੀਆਂ ਛੋਟੀਆਂ ਵੱਡੀਆਂ ਕੜਛੀਆਂ ਰਸੋਈਆਂ ਵਿਚ ਪਈਆਂ ਹੁੰਦੀਆਂ ਹਨ। ਅਸੀਂ ਰਹਿਬਰ ਦੇ ਬਣਾਏ ਜਾ ਰਹੇ ਵੱਡਮੁੱਲੇ ਪਦਾਰਥ ਵਰਗੇ ਪ੍ਰੋਗਰਾਮਾਂ ਤੋਂ ਵੱਖਰੇ ਚਲ ਕੇ ਆਪਣੇ ਪ੍ਰੋਗਰਾਮਾਂ ਅਨੁਸਾਰ ਵਿਚਰਨਾ ਚਾਹੁੰਦੇ ਹਾਂ। ਜਦੋਂ ਸਾਨੂੰ ਕਿਸੇ ਕੜਛੀ ਵਾਂਗ ਕਿਸੇ ਜ਼ੁੰਮੇਵਾਰੀ ਤੋਂ ਮੁਕਤ ਕਰ ਦਿੱਤਾ ਜਾਂਦਾ ਹੈ ਜਾਂ ਮੁੱਖ-ਧਾਰਾ ਤੋਂ ਵੱਖਰੇ ਕਰ ਦਿੱਤਾ ਜਾਂਦਾ ਹੈ ਤਾਂ ਵੀ ਅਸੀਂ ਉਸ ਵਾਂਗ ਲਿਬੜੇ ਹੋਏ ਆਪਣੇ ਦਿਮਾਗ਼ ਨੂੰ ਤਾਲਾ ਲਾ ਕੇ ਬਹਿ ਜਾਂਦੇ ਹਾਂ। ਕਦੀ ਆਪਣੇ ਅੰਦਰ ਝਾਤ ਨਹੀਂ ਮਾਰਦੇ। ਮਾਰੀਏ ਵੀ ਕਿਵੇਂ, ਸਾਡੇ ਦਿਮਾਗ਼ ਨੂੰ ਸਾਡੀ ਸੋਚ ਨੇ ਬੰਨ੍ਹ ਕੇ ਰੱਖ ਦਿੱਤਾ ਹੈ ਕਿ ਮੇਰੇ ਤੋਂ ਵੱਡਾ ਕੋਈ ਨਹੀਂ। ਮੇਰੇ ਤੋਂ ਸਿਆਣਾ ਕੋਈ ਨਹੀਂ। ਜਿਵੇਂ ਚੰਗੇ ਤਰੀਕੇ ਨਾਲ ਮੈਂ ਕਿਸੇ ਸੰਸਥਾ ਨੂੰ ਚਲਾ ਸਕਦਾ ਹਾਂ, ਹੋਰ ਕੋਈ ਨਹੀਂ ਚਲਾ ਸਕਦਾ। ਕੜਛੀ ਤਾਂ ਕੜਛੀ ਹੈ, ਛੱਤੀ ਪ੍ਰਕਾਰ ਦੇ ਪਦਾਰਥ, ਵੰਨ-ਸੁਵੰਨੇ ਪਦਾਰਥ ਹਨ ਜੇ ਇੱਕ ਕੜਛੀ ਟੁੱਟ ਵੀ ਜਾਏ , ਤਾਂ ਦੂਜੀ ਵਰਤੋਂ ਵਿੱਚ ਆ ਜਾਏਗੀ ਪਰ ਸਵਾਲ ਹੈ ਕਿ ਮਨੁੱਖ ਨੇ ਕੜਛੀ ਵਰਗਾ ਚਰਿੱਤਰ ਧਾਰਨ ਕਰਨਾ ਹੈ ਜਾਂ ਅਕਾਲ ਪੁਰਖ ਦੀ ਦਿੱਤੀ ਬੁੱਧੀ ਨੂੰ ਠੀਕ ਤਰ੍ਹਾਂ ਵਰਤਣਾ ਹੈ। ਆਗੂ ਦੇ ਅੱਗੇ ਲੱਗਣਾ ਹੈ ਕਿ ਪਿਛੇ ਚੱਲਣਾ ਹੈ। ਆਪਣਾ ਕੁਝ ਸਵਾਰਨਾ ਹੈ ਜਾਂ ਸਮਾਜ ਦਾ ਵੀ ਵਿਗਾੜਨਾ ਹੈ। ਬੜੀ ਸਪਸ਼ਟ ਗੱਲ ਹੈ ਕਿ ਜੇ ਅਸੀਂ ਦੂਈ-ਦਵੈਤ ਦਾ ਬੀਜ ਬੀਜਾਂਗੇ ਤਾਂ ਸਾਡੇ ਅੰਦਰ ਉਸੇ ਦਾ ਹੀ ਬੂਟਾ ਫਲੇ-ਫੁਲੇਗਾ। ਉਸ ਨੂੰ ਪ੍ਰੇਮ ਦਾ ਫਲ ਨਹੀਂ ਲੱਗੇਗਾ। ਨਾ ਹੀ ਅਸੀਂ ਪ੍ਰੇਮ ਦੇ ਰੰਗ ਵਿੱਚ ਰੰਗੇ ਜਾਵਾਂਗੇ।

ਭਲੇ ਪੁਰਸ਼ ਸਦਾ ਸਤਿਗੁਰੂ ਅੱਗੇ ਇਹ ਅਰਦਾਸ ਕਰਦੇ ਹਨ ਕਿ ਮੈਨੂੰ ਐਸੇ ਵਿਅਕਤੀ ਦਾ ਦਰਸ਼ਨ ਹੋਵੇ ਜਿਹੜੇ ਕੜਛੀਆਂ ਵਰਗੇ ਨਾ ਹੋਣ। ਸਗੋਂ ਸੱਚੇ ਰੰਗ ਵਿੱਚ ਰੰਗੇ ਹੋਣ:

*ਕੜਛੀਆ ਫਿਰੰਨ੍ਹਿ*
*ਸੁਆਉ ਨ ਜਾਣਨ੍ਹਿ ਸੁਞੀਆ॥*
*ਸੇਈ ਮੁਖ ਦਿਸੰਨ੍ਹਿ*
*ਨਾਨਕ ਰਤੇ ਪ੍ਰੇਮ ਰਸਿ॥*

*–ਸਲੋਕ ਮਹਲਾ 5*

ਅਸੀਂ ਨਿਰੀ ਆਪਣੀ ਵਿਦਵਤਾ, ਆਪਣੇ ਹਉਮੈ ਹੰਕਾਰ, ਆਪਣੀ ਸੂਝ ਸਿਆਣਪ ਦੀ ਗੱਲ ਨਾ ਕਰੀਏ, ਸਗੋਂ ਇਸ ਤਰ੍ਹਾਂ ਨਾਲ ਵਿਚਾਰੀਏ ਕਿ ਅਸੀਂ ਸਵਾਦ ਸਵਾਦ ਹੋ ਜਾਈਏ ਅਤੇ ਉਸ ਅੰਦਰ ਦੇ ਸਵਾਦ ਨੂੰ ਤਰੰਗਾਂ ਰਾਹੀਂ ਉਹਨਾਂ ਤੱਕ ਵੀ ਪਹੁੰਚਾਈਏ ਜਿਹੜੇ ਉਸ ਸਵਾਦ ਦਾ ਲਾਹਾ ਲੈ ਸਕਦੇ ਹਨ। ਇਸ ਤਰ੍ਹਾਂ ਅਸੀਂ ਪ੍ਰੇਮ ਦੇ ਰਸ ਸਵਾਦ ਵਿਚ ਰੱਤੇ ਹੋਏ ਆਪਣੇ ਸਹੀ ਸੁੱਖਾਂ ਨੂੰ ਮਾਣ ਸਕਾਂਗੇ।

# ਅਸੀਂ ਅਪਣਾ ਭਲਾ ਸੋਚ ਸਕਦੇ ਹਾਂ

ਮਨੁੱਖ ਆਪਣੇ ਵੱਲੋਂ ਤਾਂ ਆਪਣੇ ਕਿਰਦਾਰ ਬਾਰੇ ਸੋਚਦਾ ਹੀ ਹੈ, ਉਹ ਬਹੁਤ ਕੁਝ ਐਸਾ ਕਰਦਾ ਹੈ ਜਿਸ ਨਾਲ ਉਸ ਦਾ ਟੌਹਰ ਬਣੇ ਅਤੇ ਮਾਣ-ਸਨਮਾਨ ਵਧੇ ਪਰ ਜੇ ਅਸੀ ਮਨੁੱਖ ਐਸਾ ਕੁਝ ਕਰਦੇ ਹਾਂ ਜਿਸ ਨਾਲ ਸਾਡਾ ਮਨ ਅਤੇ ਆਤਮਾ ਪ੍ਰਫੁਲਤ ਹੋਣ ਦੇ ਰਾਹ ਵਿੱਚ ਰੁਕਾਵਟ ਆਉਂਦੀ ਹੈ, ਤਾਂ ਉਹ ਸਾਡੇ ਲਈ ਨੁਕਸਾਨਦਾਇਕ ਹੈ। ਅਸੀਂ ਆਪਣਾ ਨੁਕਸਾਨ ਆਪ ਬੰਦ ਕਰਕੇ ਆਪਣਾ ਭਲਾ ਤਾਂ ਸੋਚ ਸਕਦੇ ਹਾਂ।

ਸਾਡੇ ਲਈ ਸੰਸਾਰ ਵਿੱਚ ਵਿਚਰਨ ਅਤੇ ਕੁਝ ਕਰਨ ਲਈ ਸਾਡਾ ਸਰੀਰ ਹੀ ਮਾਧਿਅਮ ਬਣਦਾ ਹੈ। ਜੇ ਇਹ ਵੀ ਕਹਿ ਲਿਆ ਜਾਵੇ ਕਿ ਸਾਡੀ ਦੁਨੀਆ ਤਾਂ ਸਾਡੇ ਸਰੀਰ ਨਾਲ ਹੈ ਤੇ ਸਾਡਾ ਸਰੀਰ ਤੰਦਰੁਸਤ ਹੈ, ਤਾਂ ਅਸੀਂ ਕੁਝ ਕਰ ਸਕਦੇ ਹਾਂ। ਜੇ ਕੋਈ ਕੁਦਰਤ ਵਲੋਂ ਸਰੀਰ ਵਿੱਚ ਘਾਟ ਹੋਵੇ, ਅਸਾਧ ਰੋਗ ਲੱਗ ਜਾਵੇ ਤਾਂ ਅਸੀਂ ਬੇਵੱਸ ਹੁੰਦੇ ਹਾਂ ਪਰ ਜੇ ਅਸੀਂ ਕੋਈ ਰੋਗ ਬਦਪ੍ਰਹੇਜ਼ੀ ਕਰਕੇ, ਭੱਖ-ਅਭੱਖ ਖਾਣ ਕਰਕੇ ਲਾਉਣ ਦੇ ਜ਼ੁੰਮੇਵਾਰ ਹੁੰਦੇ ਹਾਂ ਤਾਂ ਸਾਨੂੰ ਬਚਾਏਗਾ ਕੌਣ!

ਅਸੀਂ ਸੀਲ ਬੰਦ ਪਾਣੀ ਨੂੰ, ਸ਼ੁੱਧ, ਸਾਫ਼ ਅਤੇ ਨਰੋਆ ਸਮਝਦੇ ਹਾਂ। ਜੇ ਉਸ ਪਾਣੀ ਵਿੱਚ ਕੁਝ ਹੋਰ ਮਸਾਲੇ ਮਿਲਾਏ ਹੋਣ, ਤਾਂ ਉਹ ਪਾਣੀ ਸਾਨੂੰ ਵੱਧ ਸਵਾਦ ਵੀ ਲੱਗਦਾ ਹੈ, ਮਹਿੰਗਾ ਤਾਂ ਉਹ ਹੁੰਦਾ ਹੀ ਹੈ। ਉਹ ਕੋਕਾ ਕੋਲਾ, ਪੈਪਸੀ, ਲਿਮਕਾ, ਫੈਂਟਾ, ਆਦਿ ਠੰਢੇ ਹੁੰਦੇ ਹਨ। ਕੋਈ ਕਿਸੇ ਐਸੇ ਠੰਢੇ ਦੀ ਬੋਤਲ ਭਾਵੇਂ ਸਿਆਣੇ ਦੇ ਮੂੰਹ ਨੂੰ ਲੱਗੇ ਭਾਵੇਂ ਬੱਚੇ ਦੇ ਮੂੰਹ ਨੂੰ ਸਭ ਬੜੇ ਸਵਾਦ ਨਾਲ ਪੀਂਦੇ ਹਨ ਪਰ ਇਹ ਸੋਚਣਾ ਸਾਡੇ ਹਿੱਸੇ ਨਹੀਂ ਆਉਂਦਾ ਕਿ ਅਸੀਂ ਇਸ ਵਿੱਚ ਕੀ ਪੀ ਰਹੇ ਹਾਂ, ਬਿਮਾਰੀ ਜਾਂ ਤੰਦਰੁਸਤੀ, ਕੀਟਨਾਸ਼ਕ ਜਾਂ ਪੌਸ਼ਟਿਕ ਖੁਰਾਕ।

ਕਈ ਸੁਆਮੀਆਂ ਸਤਿਗੁਰੂਆਂ ਨੇ ਆਪਣੇ ਸਿੱਖਾਂ ਨੂੰ ਆਪਣੇ ਪਵਿੱਤਰ ਪ੍ਰਵਚਨਾਂ ਰਾਹੀ ਕਈ ਵਾਰ ਹੁਕਮ ਕੀਤਾ, " ਕੈਂਪਾ, ਕੋਕਾ ਕੋਲਾ, ਪੈਪਸੀ, ਆਦਿ

ਠੰਢੇ ਬਿਲਕੁਲ ਨਾ ਪੀਤੇ ਜਾਣ। ਇਹ ਸਿਹਤ ਲਈ ਨੁਕਸਾਨਦਾਇਕ ਹਨ।" ਇਸ ਤੋਂ ਇਲਾਵਾ ਉਹ ਚਾਹ ਕਾਫ਼ੀ ਪੀਣ ਦੀ ਵੀ ਸਖ਼ਤ ਮਨਾਹੀ ਕਰਦੇ ਹਨ ਪਰ ਕਈ ਦਲੀਲਾਂ ਘੜਨ ਵਾਲੇ ਇਹਨਾਂ ਸੀਲ ਬੰਦ ਪਾਣੀਆਂ ਨੂੰ ਸੁੱਚਾ, ਸਾਫ਼-ਸੁਥਰਾ ਅਤੇ ਸਿਹਤ ਲਈ ਲਾਹੇਵੰਦ ਸਮਝ ਕੇ ਸਤਿਗੁਰੂ ਜੀ ਜਾਂ ਸੁਆਮੀਆਂ ਦੇ ਬਚਨਾਂ ਤੇ ਫੁੱਲ ਨਹੀਂ ਚੜ੍ਹਾਉਂਦੇ। ਇਹ ਸਥਿਤੀ ਲਗਪਗ ਸਾਰੇ ਮਨਮਤੀਆਂ ਦੀ ਹੈ ਪਰ ਮਨੁੱਖ ਤਾਂ ਪੰਜ ਤੱਤ ਦਾ ਪੁਤਲਾ ਹੈ, ਉਸ ਦੇ ਸਰੀਰ ਵਿੱਚ ਜੋ ਵੀ ਜਾਏਗਾ, ਇਹਨਾਂ ਤੱਤਾਂ ਦਾ ਗੁਣ ਆਪਣੀ ਸਮਰਥਾ ਅਨੁਸਾਰ ਬਦਲੇਗਾ। ਚੰਗੀਆਂ ਚੀਜ਼ਾਂ ਖਾਣ-ਪੀਣ ਦਾ ਚੰਗਾ ਅਸਰ ਹੋਏਗਾ ਅਤੇ ਮਾੜੀਆਂ ਚੀਜ਼ਾਂ ਦਾ ਮਾੜਾ। ਕੀਟਨਾਸ਼ਕ ਕਿਸੇ ਤਰ੍ਹਾਂ ਵੀ ਮਨੁੱਖ ਦੀ ਸਿਹਤ ਲਈ ਫ਼ਾਇਦੇਮੰਦ ਨਹੀਂ ਹਨ।

2006 ਈ. ਵਿੱਚ ਪੀਣ ਵਾਲੇ ਠੰਢੇ ਪਦਾਰਥਾਂ ਬਾਰੇ ਲੋਕਾਂ ਦੀ ਜਾਣਕਾਰੀ ਨੂੰ ਵਧਾਉਣ ਵਾਸਤੇ ਕੁਝ ਤੱਥ ਸਾਮ੍ਹਣੇ ਆਏ ਹਨ। ਇਹ ਤੱਥ ਸੈਂਟਰ ਫਾਰ ਸਾਇੰਸ ਐਂਡ ਐਨਵਾਇਨਰਮੈਂਟ ਕਮੇਟੀ ਦੇ ਤਿੰਨ ਸਾਲ ਦੇ ਅਧਿਐਨ ਅਤੇ ਖੋਜ ਦਾ ਸਿੱਟਾ ਹਨ। ਉਹਨਾਂ ਨੇ ਵੱਖ-ਵੱਖ ਬਰਾਂਡਾਂ ਦੇ ਵੱਖ-ਵੱਖ ਥਾਵਾਂ ਤੋਂ ਨਮੂਨੇ ਇਕੱਠੇ ਕੀਤੇ ਹਨ ਅਤੇ ਆਪਣੇ ਸਿੱਟੇ ਕੱਢੇ ਹਨ। ਇਹ ਸਿੱਟੇ ਇਸ ਸੈਂਟਰ ਦੀ ਡਾਇਰੈਕਟਰ ਸੁਨੀਤਾ ਨਰਾਇਣ ਦੇ ਇਹਨਾਂ ਸ਼ਬਦਾਂ ਤੋਂ ਸਪਸ਼ਟ ਹੋ ਜਾਂਦੇ ਹਨ, "ਇਉਂ ਲੱਗਦਾ ਹੈ ਕਿ ਸਾਡੀ ਸਿਹਤ ਦੀ ਕਿਸੇ ਨੂੰ ਪਰਵਾਹ ਨਹੀਂ ਹੈ।"

ਪਰਵਾਹ ਨਾ ਹੋਣ ਦਾ ਤੱਥ ਇਸ ਤੋਂ ਸਪਸ਼ਟ ਹੁੰਦਾ ਹੈ ਕਿ ਬਿਊਰੋ ਆਫ ਇੰਡੀਅਨ ਸਟੈਂਡਰਡਜ਼ ਨੇ ਨੇਮਾਂ ਅਨੁਸਾਰ ਕੋਕਾ ਕੋਲਾ ਅਤੇ ਪੈਪਸੀ ਦੇ ਗਿਆਰਾਂ ਬਰਾਂਡਾਂ ਦੇ ਠੰਢਿਆਂ ਵਿਚੋਂ ਕੁਝ ਕੀੜੇ ਮਾਰ ਦੁਆਈਆਂ ਪਾਉਣ ਦੀ ਮਾਤਰਾ ਮਿਥੀ ਹੈ ਪਰ ਸਰਵੇਖਣ ਰਾਹੀਂ ਇਹ ਤੱਥ ਸਾਮ੍ਹਣੇ ਆਏ ਹਨ ਕਿ ਇਹਨਾਂ ਠੰਢਿਆਂ ਵਿੱਚ ਇਹ ਮਾਤਰਾ ਚੌਵੀ ਗੁਣਾਂ ਤੋਂ ਵੀ ਵੱਧ ਜ਼ਿਆਦਾ ਹੈ।

ਸੀ. ਐਸ.ਟੀ. ਨੇ ਠੰਢਿਆਂ ਦੇ ਨਮੂਨੇ ਬਾਰਾਂ ਸੂਬਿਆਂ ਵਿੱਚ ਲੱਗੇ ਕੋਕਾ ਕੋਲਾ ਅਤੇ ਪੈਪਸੀ ਦੇ ਬਾਰਾਂ ਪਲਾਟਾਂ ਤੋਂ ਲਏ ਹਨ। ਨਮੂਨਿਆਂ ਦੀ ਗਿਣਤੀ 57 ਹੈ। ਉਹਨਾਂ ਇਹ ਕਠੋਰ ਸੱਚ ਪੇਸ਼ ਕੀਤਾ ਹੈ ਕਿ ਪੈਪਸੀ ਦੇ ਸੈਂਪਲਾਂ ਵਿੱਚ ਔਸਤਨ ਤ੍ਰੀਹ ਗੁਣਾਂ ਵੱਧ ਕੀਟਨਾਸ਼ਕ ਮਾਦਾ ਹੈ ਅਤੇ ਕੋਕਾ ਕੋਲਾ ਦੇ ਸੈਂਪਲਾਂ ਵਿੱਚ 27 ਫ਼ੀਸਦੀ ਵੱਧ ਮਾਦਾ ਹੈ।ਇਹ ਰਿਪੋਰਟਾਂ ਤਾਂ ਬੜੀ ਖੋਜਬੀਨ ਤੋਂ ਬਾਅਦ ਜ਼ੁੰਮੇਵਾਰੀ ਨਾਲ ਤਿਆਰ ਕੀਤੀਆਂ ਗਈਆਂ ਹਨ।ਇਸ ਦਾ ਸਾਡੇ ਮਨਾਂ ਤੇ ਅਸਰ ਹੋਣਾ ਕੁਦਰਤੀ ਹੈ। ਇਹ ਅਸਰ ਲੋਕ ਸਭਾ ਦੀ ਉਸ ਗੂੰਜ ਤੋਂ ਸਾਮ੍ਹਣੇ ਆਇਆ ਜਿਸ ਵਿੱਚ ਸਾਰੀਆਂ ਪਾਰਟੀਆਂ ਦੇ ਮੈਂਬਰਾਂ ਨੇ ਇਹਨਾਂ ਕੰਪਨੀਆਂ 'ਤੇ ਪਾਬੰਦੀ ਲਾਉਣ ਦੀ ਸਰਕਾਰ ਕੋਲੋਂ ਮੰਗ ਕੀਤੀ। ਇਸ ਤੋਂ ਬਿਨਾ ਇਕ ਗ਼ੈਰ-ਸਰਕਾਰੀ ਸੰਸਥਾ ਸੈਂਟਰ

ਫਾਰ ਪਬਲਿਕ ਇੰਟਰਸਟ ਲਿਟੀਗੇਸ਼ਨ ਵਲੋਂ ਸੁਪਰੀਮ ਕੋਰਟ ਵਿੱਚ ਇੱਕ ਪਟੀਸ਼ਨ ਦਾਇਰ ਕੀਤੀ ਗਈ ਜਿਸ ਵਿੱਚ ਕੰਪਨੀਆਂ ਵਲੋਂ ਮਨੁੱਖੀ ਸਿਹਤ ਲਈ ਹਾਨੀਕਾਰਕ ਤੱਤ ਠੰਢਿਆਈ ਵਿੱਚ ਮਿਲਾਏ ਜਾਣ ਬਾਰੇ ਕਿਹਾ ਗਿਆ। ਜਸਟਿਸ ਬੀ. ਐਸ.ਸਿਨਹਾ ਅਤੇ ਜਸਟਿਸ ਦਲਬੀਰ ਭੰਡਾਰੀ ਨੇ ਦੋਹਾਂ ਕੰਪਨੀਆਂ ਨੂੰ ਚਾਰ ਹਫਤਿਆਂ ਵਿੱਚ ਜਵਾਬ ਦਾਇਰ ਕਰਨ ਲਈ ਨੋਟਿਸ ਜਾਰੀ ਕਰ ਦਿੱਤਾ।

ਕਾਨੂੰਨ ਅਤੇ ਸਰਕਾਰ ਤਾਂ ਆਪਣੇ ਦਾਇਰੇ ਵਿੱਚ ਰਹਿ ਕੇ ਕੁਝ ਫ਼ੈਸਲੇ ਲਵੇਗੀ ਪਰ ਕੁਝ ਸੰਸਥਾਵਾਂ ਤੇ ਸਰਕਾਰਾਂ ਨੇ ਆਪਣੇ ਫ਼ੈਸਲਿਆਂ ਨੂੰ ਅਮਲੀ ਰੂਪ ਦੇਣਾ ਸ਼ੁਰੂ ਕਰ ਦਿੱਤਾ ਹੈ। ਰਾਜਸਥਾਨ, ਦਿੱਲੀ, ਮੱਧ ਪ੍ਰਦੇਸ਼ ਆਦਿ ਸਰਕਾਰਾਂ ਨੇ ਆਪਣੇ ਵਿੱਦਿਅਕ ਅਦਾਰਿਆਂ ਵਿੱਚ ਪੈਪਸੀ ਤੇ ਕੋਕਾ ਕੋਲਾ ਦੇ ਸਾਰੇ ਠੰਢਿਆਂ ਉਤੇ ਪਾਬੰਦੀ ਲਾ ਦਿੱਤੀ। ਪੰਜਾਬ ਵਿਧਾਨ ਸਭਾ ਨੇ ਵੀ ਆਪਣੀ ਕੰਟੀਨ ਵਿੱਚ ਇਹਨਾਂ ਦੀ ਵਰਤੋਂ 'ਤੇ ਪਾਬੰਦੀ ਲਾ ਦਿੱਤੀ ਹੈ। ਸਕੂਲਾਂ ਖਾਸ ਕਰਕੇ ਪਬਲਿਕ ਸਕੂਲਾਂ ਦੀਆਂ ਕੰਟੀਨਾਂ ਵੀ ਅਪਣੇ ਵਿਦਿਆਰਥੀਆਂ ਨੂੰ ਇਹ ਜ਼ਹਿਰ ਪੀਣੋ ਰੋਕਣ ਲਈ ਇਸ ਨੂੰ ਕੰਟੀਨਾਂ ਵਿੱਚ ਵਰਤਣ ਤੋਂ ਮਨਾਹੀ ਕਰ ਰਹੀਆਂ ਹਨ।

ਇਹ ਸਾਰਾ ਕੁਝ ਤਾਂ ਆਪਣੀ ਥਾਂ ਹੋ ਰਿਹਾ ਹੈ ਕਿਉਂਕਿ ਇਹ ਸਮਝਿਆ ਜਾ ਰਿਹਾ ਹੈ ਕਿ ਜੇ ਕੀਟਨਾਸ਼ਕ ਦਵਾਈਆਂ ਮਨੁੱਖਾਂ ਦੇ ਸਰੀਰਾਂ ਵਿੱਚ ਜਾਣਗੀਆਂ ਤਾਂ ਉਹਨਾਂ ਦੇ ਦਿਮਾਗ਼, ਦਿਲ, ਫੇਫੜੇ, ਗੁਰਦੇ ਸਭ ਨੂੰ ਨੁਕਸਾਨ ਪਹੁੰਚਾਉਣਗੀਆਂ, ਉਹਨਾਂ ਦੀ ਚਮੜੀ ਦੇ ਲਈ ਘਾਤਕ ਹੋਣਗੀਆਂ। ਇਹ ਪੀਣ ਵਾਲੇ ਠੰਢਿਆਂ ਦਾ ਨਾਂ ਕੁਝ ਵੀ ਹੋਵੇ ਪੈਪਸੀ, ਮਿਰਾਂਡਾ, ਔਰਿੰਜ, ਲੈਮਨ, ਕੋਕਾ ਕੋਲਾ, ਥਮਜ਼ ਅੱਪ, ਲਿਮਕਾ ਜਾਂ ਕੁਝ ਹੋਰ ਮਨੁੱਖ ਲਈ ਘਾਤਕ ਹੈ ਹੀ ਪਰ ਸਰਕਾਰਾਂ ਤੋਂ ਬਿਨਾ ਅਸਾਂ ਵੀ ਆਪਣੇ ਆਪ ਨੂੰ ਬਚਾਉਣ ਵਿੱਚ ਲੋੜੀਂਦੇ ਕਦਮ ਚੁੱਕਣੇ ਹਨ। ਉਹ ਕਦਮ ਜ਼ਿਆਦਾ ਲਾਹੇਵੰਦ ਹੋਣਗੇ। ਤਤਕਾਲੀ ਅਸਰ ਰੱਖਣ ਵਾਲੇ ਹੋਣਗੇ। ਅਸੀਂ ਇੰਜ ਤਾਂ ਕਰ ਹੀ ਸਕਦੇ ਹਾਂ ਕਿ ਆਪ ਸਦਾ ਵਾਸਤੇ ਇਸ ਤਰ੍ਹਾਂ ਦੇ ਠੰਢੇ ਪੀਣ ਨੂੰ ਤਿਲਾਂਜਲੀ ਦੇ ਦੇਈਏ। ਜੇ ਅਸੀਂ ਆਪ ਠੰਢੇ ਨਹੀਂ ਪੀਵਾਂਗੇ ਤਾਂ ਆਪਣੇ ਬੱਚਿਆਂ ਨੂੰ ਵੀ ਅਸੀਂ ਨਹੀਂ ਪਿਲਾਵਾਂਗੇ, ਮਤਲਬ ਉਹਨਾਂ ਦੀ ਸਰੀਰਕ, ਮਾਨਸਿਕ ਅਤੇ ਦਿਮਾਗ਼ੀ ਸਿਹਤ ਨੂੰ ਵਿਕਸਿਤ ਕਰਨ ਲਈ ਸਹਿਜੇ ਹੀ ਸਹਿਯੋਗ ਦੇ ਰਹੇ ਹੋਵਾਂਗੇ। ਫਿਰ ਸਾਡੇ ਘਰ ਮਿਲਣ ਆਉਣ ਵਾਲੇ ਸੱਜਣ ਮਿੱਤਰ, ਰਿਸ਼ਤੇਦਾਰ ਆਪਣੇ ਹੀ ਹੁੰਦੇ ਹਨ, ਉਹਨਾਂ ਨੂੰ ਜੇ ਅਸੀਂ ਪੈਪਸੀ, ਕੋਕਾ ਕੋਲਾ ਦਾ ਕੋਈ ਬਰਾਂਡ ਦਿੰਦੇ ਹਾਂ ਤਾਂ ਸਹਿਜੇ ਹੀ ਉਹਨਾਂ ਦਾ ਸਵਾਗਤ ਇਹਨਾਂ ਸ਼ਬਦਾਂ ਨਾਲ ਕਰਦੇ ਹਾਂ, "ਲਓ ਜੀ! ਜ਼ਹਿਰ ਪੀਓ।"

ਕੀ ਅਸੀਂ ਉਹਨਾਂ ਦਾ ਭਲਾ ਸੋਚਦੇ ਹਾਂ ਤੇ ਜੇ ਇੰਜ ਹੀ ਕਿਸੇ ਘਰ ਅਸੀਂ ਮਿਲਣ ਜਾਂਦੇ ਹਾਂ ਤਾਂ ਉਹਨਾਂ ਵਲੋਂ ਪ੍ਰਾਹੁਣਚਾਰੀ ਵਿੱਚ ਮਿਲਿਆ ਠੰਢਾ ਸਾਡੀ ਸਿਹਤਮੰਦੀ ਲਈ ਹੋਵੇਗਾ ਜਾਂ ਸਿਹਤ ਦਾ ਦੁਸ਼ਮਣ। ਕੰਪਨੀਆਂ ਕੀ ਸੋਚਦੀਆਂ ਹਨ ਇਸ ਨੂੰ ਪਾਸੇ ਰੱਖ ਦੇਈਏ, ਸਰਕਾਰ ਇਸ ਬਾਰੇ ਕੀ ਕਦਮ ਚੁੱਕਦੀ ਹੈ, ਇਸ ਨਾਲ ਵੀ ਅਸੀਂ ਆਪਣੇ ਆਪ ਨੂੰ ਭਾਵੇਂ ਨਾ ਬੰਨ੍ਹੀਏ ਪਰ ਅਸੀਂ ਆਪਣੇ ਆਪ ਨੂੰ ਆਪਣੇ ਨਾਲ ਤਾਂ ਬੰਨ੍ਹ ਲਈਏ! ਆਪਣੇ ਪੈਰੀਂ ਤਾਂ ਆਪ ਕੁਹਾੜਾ ਨਾ ਮਾਰੀਏ! ਆਪਣੇ ਆਪ ਨੂੰ ਤਾਂ ਬਚਾ ਲਈਏ! ਠੰਢਿਆਂ ਰਾਹੀਂ ਕੀਟਨਾਸ਼ਕਾਂ ਨੂੰ ਡਕਾਰਨ ਤੋਂ।

# ਜਿਨਾ ਅੰਤਰਿ ਕਪਟਿ ਵਿਕਾਰ ਹੈ

ਜ਼ਿੰਦਗੀ ਵਿਚ ਪ੍ਰਾਪਤੀਆਂ ਵਾਸਤੇ ਹਰ ਆਦਮੀ ਮਿਹਨਤ ਕਰਦਾ ਹੈ, ਉੱਦਮ ਕਰਦਾ ਹੈ, ਯਤਨ ਕਰਦਾ ਹੈ ਅਤੇ ਦਿਨ-ਰਾਤ ਇੱਕ ਕਰ ਦਿੰਦਾ ਹੈ। ਉਸ ਕਰਨ ਵਿਚ ਉਸਦੀ ਕਥਨੀ ਤੇ ਕਰਨੀ ਵਿਚ ਕਿੰਨੀ ਕੁ ਸਾਂਝ ਹੈ ਜਾਂ ਉਸ ਦਾ ਕਾਰ-ਵਿਹਾਰ,ਮਿਹਨਤ ਕਿੰਨੀ ਕੁ ਸੱਚੀ-ਸੁੱਚੀ ਹੈ, ਇਸ ਦਾ ਉਸ ਨੂੰ ਕੀ ਨਫ਼ਾ-ਨੁਕਸਾਨ ਹੁੰਦਾ ਹੈ, ਇਹ ਤਾਂ ਇੱਕ ਗੱਲ ਹੈ ਪਰ ਜਿਹੜੇ ਆਪਣੇ ਕਾਰਜ ਨੂੰ ਸਫਲ ਕਰਨ ਲਈ ਹਰ ਚੰਗੇ ਮਾੜੇ ਕਰਮ ਕਰਦੇ ਹਨ, ਉਹਨਾਂ ਦੇ ਅੰਦਰੋਂ ਸ਼ੁੱਧ ਹੋਣ ਬਾਰੇ ਸ਼ੰਕਾ ਪੈਦਾ ਹੋ ਜਾਂਦੀ ਹੈ ਅਤੇ ਇਹ ਲਗਦਾ ਹੈ ਕਿ ਉਹਨਾਂ ਦੇ ਅੰਦਰ ਕਪਟ ਹੈ, ਵਿਕਾਰ ਹੈ। ਕਿਸੇ ਦੇ ਅੰਦਰਲੇ ਕਪਟ ਦੀ, ਵਿਕਾਰ ਦੀ, ਖੋਟ ਦੀ ਕਦੀ ਕਿਸੇ ਵਡਿਆਈ ਨਹੀਂ ਕੀਤੀ।

ਚੌਥੇ ਪਾਤਸ਼ਾਹ ਤਾਂ ਜੇ ਕੋਈ ਅਸ਼ੁੱਧ ਭਾਵਨਾ ਨਾਲ ਚੰਗਾ ਕਰਮ ਵੀ ਕਰਦਾ ਹੈ, ਤਾਂ ਉਸ ਦਾ ਵੀ ਫਲੀਭੂਤ ਹੋਣਾ ਨਕਾਰਦੇ ਹਨ। ਆਮ ਤੌਰ 'ਤੇ ਇਹ ਵੇਖਿਆ ਗਿਆ ਹੈ ਕਿ ਕਈ ਲੋਕ ਉੱਚੀ ਉੱਚੀ ਮੰਤਰ ਉਚਾਰਦੇ ਹਨ ਔਰ ਸਮਝਦੇ ਹਨ ਕਿ ਉਹ ਪ੍ਰਭੂ ਨੂੰ ਖ਼ੁਸ਼ ਕਰ ਰਹੇ ਹਨ ਪਰ ਮੰਤਰ ਉਚਾਰਨਾ ਤਾਂ ਇਕ ਪਾਸੇ ਰਿਹਾ ਜੇ ਕੋਈ ਬੜਾ ਸੁੰਦਰ, ਬੜਾ ਸ਼ਾਸਤਰੀ ਢੰਗ ਨਾਲ ਸਿੱਖਿਆ ਹੋਇਆ ਸੰਗੀਤਕਾਰ, ਬੜੇ ਸੁਰ-ਸਵਾਦ, ਰਸ ਨਾਲ ਗਾਇਨ ਕਰਦਾ ਹੈ, ਤਾਂ ਉਹ ਅਲਪੱਗ ਲੋਕਾਂ ਨੂੰ ਤਾਂ ਭਰਮਾ ਸਕਦਾ ਹੈ ਪਰ ਅਕਾਲ ਪੁਰਖ ਦੇ ਰੰਗ ਵਿੱਚ ਉਸਦੇ ਭਿੱਜਣ ਬਾਰੇ ਸ਼ੰਕਾ ਖੜ੍ਹਾ ਹੋ ਜਾਂਦਾ ਹੈ:

***ਕੋਈ ਗਾਵੈ ਰਾਗੀ ਨਾਦੀਬੇਦੀ ਬਹੁ ਭਾਤਿ ਕਰਿ***
***ਨਹੀ ਹਰਿ ਹਰਿ ਭੀਜੈ ਰਾਮ ਰਾਜੇ॥***

ਭਾਵੇਂ ਭਗਤ ਕਬੀਰ ਜੀ ਇੱਕ ਥਾਂ ਤੇ ਲਿਖਦੇ ਹਨ ਕਿ ਵਾਰ-ਵਾਰ ਕੂਕਣ ਨਾਲ ਉਸ ਅਕਾਲ ਪੁਰਖ ਦੀ ਯਾਦ ਵਿੱਚ ਜੁੜਨਾ ਚੰਗਾ ਹੈ ਕਿਉਂਕਿ ਕਦੀ ਤਾਂ ਉਹ ਪੁਕਾਰ ਸੁਣੇਗਾ ਅਤੇ ਚਾਤ੍ਰਿਕ ਬਾਰੇ ਤਾਂ ਪ੍ਰਿਉ ਪ੍ਰਿਉ ਬੋਲੈ ਅਤੇ ਜਦੋਂ ਉਹ ਅੰਮ੍ਰਿਤ

ਵੇਲੇ ਆਪਣੇ ਹਿਰਦੇ ਤੋਂ ਪੁਕਾਰ ਕਰਦਾ ਹੈ ਸਵਾਤੀ ਬੂੰਦ ਲਈ ਤਾਂ ਉਸ ਅਕਾਲ ਪੁਰਖ ਦੇ ਦਰ 'ਤੇ ਸੁਣੀ ਜਾਂਦੀ ਹੈ ਅਤੇ ਮੇਘਲੇ ਨੂੰ ਫ਼ੁਰਮਾਨ ਹੁੰਦਾ ਹੈ ਕਿ ਉਹ ਬਬੀਹੇ ਦੀ ਪਿਆਸ ਬੁਝਾਉਣ ਵਾਸਤੇ ਵਸਣ ਦੀ ਕਿਰਪਾ ਕਰੇ ਪਰ ਜੇ ਕਿਸੇ ਕੂਕ ਪੁਕਾਰ ਵਿਚ ਛਲ ਹੈ, ਕਪਟ ਹੈ, ਫ਼ਰੇਬ ਹੈ ਤਾਂ ਉਸੇ ਲਈ ਕਿਹਾ ਜਾਂਦਾ ਹੈ ਕਿ ਕਿਉਂ ਉੱਚੀ ਟਾਹਰਾਂ ਮਾਰਦਾ ਹੈ? ਖੁਦਾ ਬਹਿਰਾ ਤਾਂ ਨਹੀਂ ਕਿਉਂਕਿ ਇਸ ਅਵਸਥਾ ਵਿਚ ਤਾਂ ਫ਼ਰਕ ਦਿਸ ਹੀ ਪੈਂਦਾ ਹੈ, ਤਾਂ ਹੀ ਸ਼ੇਖ ਫਰੀਦ ਜੀ ਕਹਿੰਦੇ ਹਨ-

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

ਉਹ ਵੀ ਕਪਟੀ ਹੀ ਹਨ ਅਤੇ ਉਹਨਾਂ ਦੀ ਕੱਚੀ ਸੋਚ ਸਾਮ੍ਹਣੇ ਆ ਹੀ ਜਾਂਦੀ ਹੈ ਜਿਹੜੇ ਤੀਰਥ ਇਸ਼ਨਾਨ ਕਰਨ ਲਈ ਘਰੋਂ ਨਿਕਲਦੇ ਹਨ ਪਰ ਕੇਵਲ ਆਪਣੀ ਤੁੰਮੜੀ ਜਿਹੀ ਧੋ ਕੇ ਆ ਜਾਂਦੇ ਹਨ, ਅੰਦਰ ਦੀ ਵਿਸ ਨੂੰ ਨਹੀਂ ਮਾਰਦੇ। ਸ਼ਾਇਦ ਵਿਗੜੇ ਹੋਏ ਕੁਦਰਤੀ ਸੁਭਾਵਾਂ ਵਾਲੇ ਜੀਵਾਂ ਤੇ ਬਨਸਪਤੀ ਨੂੰ ਧਿਆਨ ਵਿਚ ਰੱਖਦੇ ਹੀ ਇਹ ਤੁਕਾਂ ਭਾਈ ਗੁਰਦਾਸ ਜੀ ਨੇ ਲਿਖੀਆਂ ਹਨ:

*ਕਾਉਂ ਕਪੂਰ ਨ ਚਖਈ ਦੁਰਗੰਧਿ ਸੁਖਾਵੈ॥*
*ਹਾਥੀ ਨੀਰਿ ਨੁਵਾਲੀਐ ਸਿਰਿ ਛਾਰੁ ਉਡਾਵੈ॥*
*ਤੁੰਮੇ ਅੰਮ੍ਰਿਤ ਸਿੰਜੀਐ ਕਉੜਤੁ ਨ ਜਾਵੈ॥*
*ਸਿਮਲੁ ਰੁਖੁ ਸਰੇਵੀਐ ਫਲੁ ਹਾਥਿ ਨ ਆਵੇ॥*

ਭਾਵੇਂ ਉਹਨਾਂ ਨੇ ਇਹ ਤੁਕਾਂ ਲਿਖਦਿਆਂ ਸਮੇਂ, ਇਸ ਤੋਂ ਅੱਗੇ ਨਾਮ ਵਿਹੂਣੇ ਨਿੰਦਕ ਦੀ ਵੀ ਗੱਲ ਕੀਤੀ ਹੈ ਪਰ ਕਪਟੀ ਤਾਂ ਉਸ ਤੋਂ ਹੋਰ ਇਕ ਕਦਮ ਅਗਾਂਹ ਹੈ।

ਭਲਾ ਜੇ ਕਪਟੀ ਅਕਾਲ ਪੁਰਖ ਨੂੰ ਖ਼ੁਸ਼ ਕਰਨ ਵਾਸਤੇ ਭਗਤੀ, ਗਾਇਨ ਜਾਂ ਕਿਸੇ ਹੋਰ ਤਰ੍ਹਾਂ ਦੇ ਅਡੰਬਰ ਦਾ ਪਖੰਡ ਕਰ ਸਕਦਾ ਹੈ, ਤਾਂ ਮਨੁੱਖਾਂ ਨੂੰ ਭਰਮਾਉਣ ਵਾਸਤੇ ਕਰੇਗਾ ਹੀ। ਕਈ ਵਾਰੀ ਕੋਈ ਸਾਊ ਬੰਦਾ ਕਿਸੇ ਕਪਟੀ ਪ੍ਰਤੀ ਹਮਦਰਦੀ ਪ੍ਰਗਟਾਉਣ ਵੇਲੇ ਆਪ ਦੁੱਖ ਸਹੇੜ ਬਹਿੰਦਾ ਹੈ। ਕਪਟੀ ਬੜਾ ਮਿੱਠਾ, ਬੜਾ ਪਿਆਰਾ, ਬੜਾ ਵਿਚਾਰਾ ਜਿਹਾ ਬਣ ਕੇ ਉਸ ਕੋਲ ਆਪਣਾ ਦੁਖੜਾ ਰੋਏਗਾ ਕਿ ਉਹ ਬੜੇ ਸੰਕਟ ਵਿੱਚ ਹੈ; ਉਸ ਦੀ ਆਰਥਿਕ ਮਦਦ ਕੀਤੀ ਜਾਏ ਪਰ ਜਦੋਂ ਮਦਦ ਮਿਲ ਜਾਂਦੀ ਹੈ ਤਾਂ ਮਦਦ ਦੇਣ ਵਾਲਾ ਪਛਤਾਵੇ ਤੋਂ ਵੱਧ ਕੁਝ ਨਹੀਂ ਕਰ ਸਕਦਾ।

ਇਕ ਵਾਰੀ ਇੰਗਲੈਂਡ ਵਿਚ ਕਿਸੇ ਹਾਈਵੇ ਤੇ ਜਾਂਦਿਆਂ ਇਕ ਕਾਰ ਦੇ ਕਪਟੀ ਪੁਰਸ਼ਾਂ ਨੇ ਇਕ ਨੌਜਵਾਨ ਦੀ ਕਾਰ ਰੋਕ ਲਈ ਅਤੇ ਉਸ ਨੂੰ ਬੜੇ ਨਿਮਾਣੇ

ਜਿਹੇ ਹੋ ਕੇ ਕਿਹਾ ਕਿ ਉਹਨਾਂ ਕੋਲ ਪੌਂਡ ਨਹੀਂ ਹਨ, ਉਹਨਾਂ ਕਿਤੇ ਜਾਣਾ ਹੈ, ਗੱਡੀ ਵਿੱਚ ਡੀਜ਼ਲ ਘੱਟ ਹੈ, ਉਹਨਾਂ ਕੋਲੋਂ ਕੁਝ ਗਹਿਣੇ ਲੈ ਕੇ ਕੁਝ ਪੌਂਡ ਦੇ ਦਿੱਤੇ ਜਾਣ। ਉਸ ਵਿਚਾਰੇ ਫਸੇ ਨੇ ਕੁਝ ਪੌਂਡ ਦੇ ਦਿਤੇ। ਸ਼ਾਇਦ ਸੋਨੇ ਦੇ ਲਾਲਚ ਵਿੱਚ ਵੀ ਆ ਗਿਆ ਹੋਵੇ ਪਰ ਘਰ ਜਾ ਕੇ ਜਦੋਂ ਦੱਸਿਆ ਤਾਂ ਉਸ ਨੂੰ ਗੱਲਬਾਤ ਤੋਂ ਸਮਝ ਆਈ ਕਿ ਉਹ ਸੋਨਾ ਨਹੀਂ ਸੀ, ਮੁਲੱਮਾ ਸੀ ਪਰ ਕਪਟੀ ਤਾਂ ਇਕ ਵਾਰ ਆਪਣਾ ਕੰਮ ਕਰ ਗਿਆ। ਭਾਵੇਂ ਇਹ ਅਖਾਣ ਹੈ ਕਿ ਲੱਕੜ ਦੀ ਤੌੜੀ ਵਾਰ-ਵਾਰ ਨਹੀਂ ਚੜ੍ਹਦੀ ਪਰ ਇਕ ਵਾਰ ਤਾਂ ਚੜ੍ਹ ਹੀ ਜਾਂਦੀ ਹੈ।

ਕਪਟੀ, ਛਲੀਏ, ਫ਼ਰੇਬੀ ਦਾ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਹੁੰਦਾ ਕਿ ਕੋਈ ਉਸ ਨੂੰ ਕੀ ਸਮਝੇਗਾ। ਉਸ ਨੇ ਤਾਂ ਆਪਣਾ ਮਤਲਬ ਹਾਸਲ ਕਰਨਾ ਹੁੰਦਾ ਹੈ। ਉਸ ਨੂੰ ਮਤਲਬ ਹਾਸਲ ਕਰਨ ਲਈ ਕੁਝ ਵੀ ਕਰਨਾ ਪਏ, ਫ਼ਜ਼ੂਲ ਦੀਆਂ ਗੱਪਾਂ ਮਾਰਨੀਆਂ ਪੈਣ ਉਸ ਨੂੰ ਕੋਈ ਫ਼ਰਕ ਨਹੀਂ ਪੈਂਦਾ।

***ਇਕਿ ਵਲੁ ਛਲੁ ਕਰਿ ਕੈ ਖਾਵਦੇ***
***ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ।।*** ***ਮਹਲਾ 3***

ਵੇਖਣ ਨੂੰ ਤਾਂ ਜੇ ਕਿਸੇ ਨੇ ਭਗਵਾ ਬਾਣਾ ਪਾਇਆ ਹੋਏ, ਸਫ਼ੈਦ ਬਾਣਾ ਪਾਇਆ ਹੋਵੇ ਗ਼ਲ ਵਿੱਚ ਵੱਖ-ਵੱਖ ਤਰ੍ਹਾਂ ਦੀਆਂ ਮਾਲਾਵਾਂ ਪਾਈਆਂ ਹੋਣ, ਕਿਸੇ ਪੂਜਾ ਸਥਾਨ 'ਤੇ ਜਾ ਕੇ ਭਜਨ ਬੰਦਗੀ ਕਰਨ ਦਾ ਦਮ ਭਰਦਾ ਹੋਵੇ, ਲੋਕ ਉਸ ਨੂੰ ਮੱਥੇ ਵੀ ਟੇਕਦੇ ਹੋਣ, ਰਿਸ਼ੀ, ਮੁਨੀ, ਸਾਧੂ, ਸੰਤ, ਮਹਾਤਮਾ, ਗੁਰੂ, ਗੁਰੂ ਮਾਂ, ਮਹਾਰਾਜ, ਆਚਾਰੀਆ ਜਾਂ ਕੁਝ ਵੀ ਆਖ ਕੇ ਸਤਿਕਾਰ ਕੀਤਾ ਜਾਂਦਾ ਹੋਵੇ ਤਾਂ ਕਰਨ ਵਾਲੇ ਦੀ ਗੱਲ ਤਾਂ ਵੱਖਰੀ ਹੈ, ਜੇ ਐਸਾ ਵਿਅਕਤੀ ਕਪਟ ਕਰਦਾ ਹੈ ਤਾਂ ਉਸ ਦੇ ਅੰਦਰ ਤ੍ਰਿਸ਼ਨਾ ਵੀ ਉਗਮਦੀ ਤੇ ਵਿਗਸਦੀ ਰਹਿੰਦੀ ਹੈ ਅਤੇ ਕਈ ਵਾਰ ਕੋਈ ਧਰਮ ਗੁਰੂ ਕਿਸੇ ਚੈਨਲ ਜਾਂ ਅਖ਼ਬਾਰ ਵਿੱਚ ਖ਼ਬਰਾਂ ਵਿਚ ਆਇਆ ਬਦਨਾਮ ਹੁੰਦਾ ਵੀ ਵੇਖਿਆ ਹੈ। ਇਸ ਦਾ ਕੀ ਲਾਭ? ਤੀਜੇ ਪਾਤਸ਼ਾਹ ਕਹਿੰਦੇ ਹਨ:

***ਹਿਰਦੈ ਜਿਨ੍ ਕੈ ਕਪਟੁ ਵਸੈ***
***ਬਾਹਰਹੁ ਸੰਤ ਕਹਾਹਿ॥***
***ਤ੍ਰਿਸਨਾ ਮੂਲਿ ਨ ਚੁਕਈ***
***ਅੰਤਿ ਗਏ ਪਛੁਤਾਹਿ॥***

ਇਹੋ ਜਿਹੇ ਵਿਅਕਤੀਆਂ ਅਤੇ ਸਤਿਗੁਰੂਆਂ ਦਾ ਫ਼ਰਕ ਕਿਸ ਗੱਲ ਵਿੱਚ ਹੈ? ਇਸ ਬਾਰੇ ਗੁਰ ਬਿਲਾਸ ਪਾਤਸ਼ਾਹੀ 6 ਵਿਚ ਲਿਖਿਆ ਹੋਇਆ ਸਾਨੂੰ ਰਾਹ ਦਿੰਦਾ ਹੈ:

*ਮਨੀ ਸਿੰਘ ਐਸਾ ਕਹਾ,*
*ਸੁਨ ਸਾਧੂ! ਨਿਰਧਾਰ।*
*ਸੰਤ ਗੁਰੂ ਸਮ ਚਿਤ ਸਦਾ*
*ਕਪਟਿ ਕਰੈਂ ਨਿਰਵਾਰ।*
*ਹਿਰਦੈ ਔ ਮੁਖ ਗੁਰੂ ਕੇ*
*ਏਕ ਬਾਤ ਸਦ ਹੋਇ*
*ਦੁਸਟਿ ਜੀਵ ਰਿਦ ਕਪਟਿ ਧਰ*
*ਮੁਖ ਮੀਠਾ ਰਹਿ ਸੋਇ॥*

ਆਮ ਤੌਰ 'ਤੇ ਤਾਂ ਅਸੀਂ ਛਲ-ਕਪਟ ਆਪਣੇ ਆਪ ਨੂੰ ਕਲਗੀ ਲਾਉਣ ਲਈ ਕਰਦੇ ਹਾਂ ਤਾਂਕਿ ਆਲੇ-ਦੁਆਲੇ ਸਾਡੀ ਸੋਭਾ ਹੋਵੇ, ਲੋਕੀਂ ਕਹਿਣ ਬੱਲੇ ਬੱਲੇ! ਇਸ ਨੇ ਕਿੰਨੀ ਜ਼ਮੀਨ ਬਣਾ ਲਈ ਹੈ, ਬੱਲੇ ਬੱਲੇ! ਕਦੀ ਇਸ ਦੀ ਛੋਟੀ ਜਿਹੀ ਦੁਕਾਨ ਸੀ ਜਾਂ ਕਿਸੇ ਦੀ ਦੁਕਾਨ 'ਤੇ ਨੌਕਰੀ ਕਰਕੇ ਦੋ ਜੂਨ ਦੀ ਰੋਟੀ ਦਾ ਗੁਜ਼ਾਰਾ ਕਰਦਾ ਸੀ; ਅੱਜ ਇਸ ਦਾ ਵਪਾਰ ਦੇਸਾਂ ਵਿਦੇਸ਼ਾਂ ਵਿੱਚ ਫ਼ੈਲਿਆ ਹੋਇਆ ਹੈ। ਕੋਈ ਕਹੇਗਾ ਉਹ ਜੇਹੜਾ ਵੱਡਾ ਆਗੂ ਹੈ ਨਾ ਕਦੀ ਉਹ ਤੇ ਮੈਂ ਇਕੋ ਕੋਠੜੀ ਵਿਚ ਰਹਿੰਦੇ ਸਾਂ, ਆਪੇ ਖਾਂਦੇ-ਪਕਾਉਂਦੇ ਸਾਂ ਤੇ ਵਾਰੀ ਸਿਰ ਭਾਂਡੇ ਮਾਂਜਦੇ ਸਾਂ। ਕੋਈ ਦੱਸੇਗਾ ਆਹ ਜਿਹੜਾ ਇਸ ਕੋਲ ਰਹਿਣ ਲਈ ਮਰਲਾ ਕੁ ਵੀ ਥਾਂ ਨਹੀਂ ਸੀ ਅੱਜ ਕਈ ਕਨਾਲਾਂ ਵਿੱਚ ਕੋਠੀ ਪਾਈ ਬੈਠਾ ਏ ਜਾਂ ਕਈ ਥਾਂਵਾਂ 'ਤੇ ਇਸ ਦੇ ਮਕਾਨ, ਦੁਕਾਨਾਂ, ਗੁਦਾਮ ਕਿਰਾਏ 'ਤੇ ਚਾੜ੍ਹੇ ਹੋਏ ਹਨ। ਵਾਰੇ ਨਿਆਰੇ ਹਨ। ਕਿਸੇ ਵੀ ਖੇਤਰ ਦੀ ਗੱਲ ਲਈਏ ਮਾਇਆ ਬਾਰੇ ਤਾਂ ਪਹਿਲੇ ਪਾਤਸ਼ਾਹ ਨੇ ਨਿਰਨਾ ਦੇ ਹੀ ਦਿੱਤਾ ਹੈ ਕਿ

*ਪਾਪਾ ਬਾਝਹੁ ਹੋਵੈ ਨਾਹੀ*
*ਮੁਇਆ ਸਾਥਿ ਨ ਜਾਈ॥*
*ਜਿਸ ਨੋ ਆਪਿ ਖੁਆਏ ਕਰਤਾ*
*ਖੁਸਿ ਲਏ ਚੰਗਿਆਈ॥*

ਤੇ ਜੇ ਚੰਗਿਆਈ ਹੀ ਖੁਸ ਜਾਣੀ ਹੈ ਤਾਂ ਉਸ ਲਈ ਮਨੁੱਖ ਦੇ ਛਲ-ਕਪਟ ਦੀ ਹੀ ਜ਼ੁੰਮੇਵਾਰੀ ਹੈ।

ਸਤਿਗੁਰੂ ਦਾ ਸਿੱਖ ਸਤਿਗੁਰੂ ਕੋਲ ਹਿਰਦੇ ਨੂੰ ਨਿਰਮਲ ਕਰਨ ਲਈ ਭਜਨ ਬੰਦਗੀ ਰਾਹੀਂ ਪ੍ਰਭੂ ਦੀ ਲਖਤਾ ਲਈ ਆਉਂਦਾ ਹੈ। ਹੋਰ ਕੁਝ ਜੋ ਉਸ ਨੂੰ ਮਿਲਦਾ ਹੈ ਤਾਂ ਉਸ ਨੂੰ ਤੁੱਛ ਸਮਝਦਾ ਹੈ ਪਰ ਸੱਚੀ ਪ੍ਰਾਪਤੀ ਕਿਵੇਂ ਹੁੰਦੀ ਹੈ ਇਸ ਦਾ ਰਸਤਾ ਵੀ ਸਤਿਗੁਰੂ ਜੀ ਹੀ ਦੱਸਦੇ ਹਨ। ਸਤਿਗੁਰੂ ਅਰਜਨ ਦੇਵ ਜੀ ਦਾ ਇੱਕ ਸਿੱਖ ਸੀ ਬਹੋੜਾ। ਉਸ ਸਿੱਖ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿਰਪਾ ਕਰੋ ਮੈਨੂੰ ਜਣਾਓ

ਕਿ ਕਿਸ ਤਰ੍ਹਾਂ ਦੀ ਕਿਰਤ ਕਰਾਂ ਅਤੇ ਕਰਮ ਕਰਾਂ ਜਿਸ ਨਾਲ ਹਿਰਦਾ ਸ਼ੁੱਧ ਜਾਏ। ਗੁਰੂ ਪ੍ਰਤਾਪ ਸੂਰਜ ਅਨੁਸਾਰ ਸਤਿਗੁਰੂ ਜੀ ਨੇ ਇੰਜ ਉਪਦੇਸ਼ ਦਿੱਤਾ-

*ਸੁਨਿ ਗੁਰ ਕਹਯੋ*
*ਕਿਰਤਿ ਕਰਿ ਸੋਈ।*
*ਧਰਮ ਸਮੇਤਿ ਨ੍ਰਿਬਾਹਹਿ ਸੋਈ।*
*ਕਪਟ ਬਿਹੀਨ ਜੀਵਨਾ ਕਰੈ*
*ਪਰ ਕੀ ਵਸਤੁ ਛੁਪਾਇ ਨ ਧਰੈ।*
*ਤਿਸ ਮਹਿ ਬਾਂਟ ਪ੍ਰਭੂ ਹਿਤ ਖਾਵੈ।*
*ਤਿਸਿ ਕੋ ਉਰ ਨਿਰਮਲ ਹਇ ਜਾਵੈ।*

ਕਿਉਂਕਿ ਸਤਿਗੁਰੂ ਸੱਚੇ ਪਾਤਸ਼ਾਹ ਐਸੇ ਵਿਅਕਤੀ ਸਿਰਜਦੇ ਹਨ ਜਿਨ੍ਹਾਂ ਦੇ ਅੰਦਰ ਰੇਸ਼ਮ ਹੋਵੇ ਅਤੇ ਬਾਹਰ ਵਖਾਲਾ ਨਾ ਹੋਵੇ, ਗੋਦੜੀ ਜਿਹੀ ਹੋਵੇ। ਜਿਹਨਾਂ ਦਾ ਹਿਰਦਾ ਸ਼ੁੱਧ ਹੋਵੇ। ਐਸੇ ਨਹੀਂ ਜਿਨ੍ਹਾਂ ਅੰਦਰ ਖੋਟ ਹੋਵੇ ਕਿਉਂਕਿ ਖੋਟ ਰੱਖਣ ਵਾਲਾ ਚੰਗਾ ਕੰਮ ਕਰ ਹੀ ਨਹੀਂ ਸਕਦਾ ਅਤੇ ਇਹ ਵੀ ਭੁਲੇਖਾ ਹੈ ਕਿ ਖੋਟ ਪਰਖਿਆ ਨਹੀਂ ਜਾ ਸਕਦਾ। ਰੋਜ਼ ਅਸੀਂ ਪੜ੍ਹਦੇ ਹਾਂ ਸੌ-ਸੌ ਦੇ, ਪੰਜ-ਪੰਜ ਸੌ ਦੇ, ਹਜ਼ਾਰ-ਹਜ਼ਾਰ ਦੇ ਨਕਲੀ ਨੋਟ ਫੜੇ ਗਏ ਹਨ। ਇਸ ਦਾ ਮਤਲਬ ਖੋਟ ਪਰਖਿਆ ਗਿਆ ਹੈ ਤੇ ਫੇਰ ਪ੍ਰਭੂ ਪਰਮਾਤਮਾ ਦਾ ਸਾਡੇ ਖੋਟ ਨੂੰ ਪਰਖਣਾ ਤਾਂ ਕੋਈ ਔਖਾ ਨਹੀਂ। ਸੋ ਜਿਥੇ ਕਪਟੀ ਤੋਂ ਦੂਜੇ ਨੂੰ ਬਚਣਾ ਪਏਗਾ ਅਤੇ ਦੂਜੇ ਨੂੰ ਸਮਝਣਾ ਪਏਗਾ ਕਿ ਜਿਨਾਂ ਦੇ ਅੰਦਰ ਕਪਟ ਹੈ, ਵਿਕਾਰ ਹੈ, ਖੋਟ ਹੈ ਉਹਨਾਂ ਦਾ ਕਿਸੇ ਦੀ ਹਮਦਰਦੀ ਜਿੱਤਣ ਵਾਸਤੇ, ਕਿਸੇ ਨੂੰ ਆਪਣਾ ਬਣਾਉਣ ਵਾਸਤੇ, ਕਿਸੇ ਪ੍ਰਤੀ ਪ੍ਰੇਮ ਪਿਆਰ, ਸ਼ਰਧਾ ਭਰੀ ਸਾਂਝ ਪਰਗਟ ਕਰਨ ਵਾਸਤੇ ਰੋਣਾ ਵੀ ਸੱਚਾ ਨਹੀਂ ਹੈ। ਉਸ ਅੰਦਰ ਵੀ ਕਪਟ ਭਰਿਆ ਹੋਇਆ ਹੈ। ਉਸ ਦੇ ਹੰਝੂ ਮਗਰਮੱਛ ਦੇ ਹੰਝੂ ਹਨ।

ਸੋ ਜਿਥੇ ਇਸ ਤਰ੍ਹਾਂ ਦੇ ਕਪਟੀਆਂ ਤੋਂ ਬਚ ਕੇ ਰਹਿਣ ਵਿਚ ਸੁੱਖ ਹੈ ਉਥੇ ਆਪਣੇ ਕਰਮ ਵੀ ਇਸ ਤਰ੍ਹਾਂ ਦੇ ਕਰੀ ਜਾਣ ਦੀ ਲੋੜ ਹੈ ਜਿਸ ਨਾਲ ਇਹ ਨਾ ਲੱਗੇ ਕਿ ਅਸੀਂ ਕਪਟ ਕਰਕੇ ਜਨਮ ਬਿਰਥਾ ਗਵਾ ਰਹੇ ਹਾਂ ਕਿਉਂਕਿ ਜੇ ਅਸੀਂ ਕੂੜ-ਕਪਟ ਬੀਜਾਂਗੇ ਤਾਂ ਉਸ ਤੋਂ ਫ਼ਸਲ ਵੀ ਹੋਰ ਚੰਗੇਰੀ ਉੱਗਣ ਦੀ ਆਸ ਨਹੀਂ ਕਰ ਸਕਦੇ।

# ਵਿਣੁ ਗੁਣ ਕੀਤੇ ਭਗਤਿ ਨ ਹੋਇ

ਭਾਰਤੀ ਪਰੰਪਰਾ ਅਨੁਸਾਰ ਚੌਰਾਸੀ ਲੱਖ ਜੂਨਾਂ ਵਿਚੋਂ ਮਨੁੱਖਾ ਦੇਹੀ ਉਤਮ ਗਿਣੀ ਗਈ ਹੈ। ਇਸ ਉੱਤਮ ਦੇਹੀ ਨੇ ਜਿਥੇ ਆਪਣੇ ਸੁੱਖ ਦੇ ਸਾਧਨ ਬਣਾਉਣੇ ਤੇ ਵਧਾਉਣੇ ਹਨ, ਉਥੇ ਦੂਜੀਆਂ ਜੂਨਾਂ ਦਾ ਵੀ ਧਿਆਨ ਰੱਖਣਾ ਹੈ ਜਿਹੜੀਆਂ ਉਸ ਦੇ ਅਧੀਨ ਹਨ, ਨਾਲ ਹੀ ਇਸ ਦੇਹੀ ਨੇ ਉਸ ਅਕਾਲ ਪੁਰਖ ਦਾ ਵੀ ਸ਼ੁਕਰਾਨਾ ਕਰਨਾ ਹੈ, ਜਿਸ ਨੇ ਇਸ ਨੂੰ ਉੱਤਮਤਾ ਬਖ਼ਸ਼ੀ ਹੈ। ਸ਼ੁਕਰਾਨਾ ਕਰਨ ਲਈ ਉਸ ਦੀ ਭਗਤੀ ਕਰਨ ਦਾ ਹੀ ਸਾਧਨ ਸਮਝਿਆ ਗਿਆ ਹੈ ਪਰ ਕੀ ਗੁਣਾਂ ਤੋਂ ਬਿਨਾ ਭਗਤੀ ਸੰਭਵ ਤੇ ਸਾਰਥਕ ਹੈ, ਇਹ ਵਿਚਾਰ ਵੀ ਮਨੁੱਖ ਨੇ ਹੀ ਕਰਨੀ ਹੈ।

ਜੁਗਾਂ ਜੁਗਾਂਤਰਾਂ ਤੋਂ ਜਿਥੇ ਸੰਸਾਰ ਨੇ ਭੌਤਿਕ ਤਰੱਕੀ ਕੀਤੀ ਹੈ, ਜਿਥੇ ਮਨੁੱਖ ਨੇ ਆਪਣਾ ਦਿਮਾਗ਼ ਵਰਤ ਕੇ ਉਸ ਦੇ ਸੁੱਖ ਦੇ ਸਾਧਨਾਂ ਨੂੰ ਵਧਾਉਣ ਵਾਲੀਆਂ ਖੋਜਾਂ ਵੀ ਕੀਤੀਆਂ ਹਨ, ਉਥੇ ਆਪਣੀ ਰੂਹਾਨੀ ਖ਼ੁਸ਼ੀ ਵਾਸਤੇ, ਆਤਮਿਕ ਉੱਚਤਾ ਵਾਸਤੇ ਭਜਨ ਬੰਦਗੀ ਵੀ ਕੀਤੀ ਹੈ ਪਰ ਭਜਨ ਬੰਦਗੀ ਕਰਨ ਵੇਲੇ ਉਸ ਨੇ ਕਿੰਨੀ ਕੁ ਸਹੀ ਜੁਗਤੀ ਅਪਣਾਈ ਹੈ, ਕਿੰਨਾ ਕੁ ਉਸ ਅਕਾਲ ਪੁਰਖ ਦੇ ਨਾਲ ਅਭੇਦ ਹੋਣ ਵਿਚ ਅੱਗੇ ਵਧਿਆ ਹੈ, ਇਸ ਦਾ ਮਾਪਦੰਡ ਕਿਸ ਕੋਲ ਹੈ ਜਾਂ ਫਿਰ ਇਹ ਤਾਂ ਨਹੀਂ ਜੋ ਵੀ ਕੁਝ ਕੀਤਾ ਹੈ ਕਿਸੇ ਕੋਲੋਂ ਗੁਰ ਲਏ ਬਿਨਾ ਕੀਤਾ ਹੈ ਤੇ ਆਪੇ ਹੀਂ ਉਸ ਦਾ ਸਿੱਟਾ ਕੱਢ ਕੇ ਆਪਣੇ ਆਪ ਨੂੰ ਚੰਗੇਰੇ ਸਾਬਤ ਕੀਤਾ ਹੈ, ਮਤਲਬ ਕਿ ਆਪੇ ਹੀ ਵਿਦਿਆਰਥੀ, ਆਪੇ ਹੀ ਅਧਿਆਪਕ, ਆਪੇ ਹੀ ਪ੍ਰਸ਼ਨ ਪੱਤਰ ਬਣਾਉਣ ਵਾਲਾ, ਆਪੇ ਹੀ ਉੱਤਰ ਲਿਖਣ ਵਾਲਾ, ਆਪ ਹੀ ਉਸ ਸਿੱਟਾ ਕੱਢ ਕੇ ਨਿਰਨਾ ਦੇਣ ਵਾਲਾ ਕਿ ਮੈਂ ਕਮਾਲ ਕੀਤਾ ਹੈ।

ਮਨੁੱਖ ਦੇ ਇਸ ਤਰ੍ਹਾਂ ਦੇ ਕੀਤੇ ਕਮਾਲ ਨੂੰ ਗੁਰਬਾਣੀ ਵੱਖ-ਵੱਖ ਤਰ੍ਹਾਂ ਦੀਆਂ ਜੁਗਤਾਂ ਬਾਰੇ ਦੱਸ ਕੇ ਉਸ ਦਾ ਪੁਨਰ ਮੁਲਾਂਕਣ ਕਰਨ ਲਈ ਮਨੁੱਖੀ ਸੋਚ ਨੂੰ ਟੁੰਬਦੀ ਹੈ ਔਰ ਇਸ ਦਾ ਕੰਮ ਗਉੜੀ ਰਾਗ ਵਿਚ ਅੰਕਿਤ ਭਗਤ ਕਬੀਰ ਦੇ ਸ਼ਬਦ ਤੋਂ ਸਹਿਜੇ ਹੀ ਸਮਝ ਆ ਜਾਂਦਾ ਹੈ:-

*ਨਗਨ ਫਿਰਤ ਜੌ ਪਾਈਐ ਜੋਗੁ॥*
*ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥*
*ਕਿਆ ਨਾਗੇ ਕਿਆ ਬਾਧੇ ਚਾਮ॥*
*ਜਬ ਨਹੀ ਚੀਨਸਿ ਆਤਮ ਰਾਮ॥*
*ਮੂਡ ਮੁੰਡਾਏ ਜੌ ਸਿਧਿ ਪਾਈ॥*
*ਮੁਕਤੀ ਭੇਡ ਨ ਗਈਆ ਕਾਈ॥*
*ਬਿੰਦੁ ਰਾਖਿ ਜੌ ਤਰੀਐ ਭਾਈ॥*
*ਖੁਸਰੈ ਕਿਉ ਨ ਪਰਮ ਗਤਿ ਪਾਈ॥*
*ਕਹੁ ਕਬੀਰ ਸੁਨਹੁ ਨਰ ਭਾਈ॥*
*ਰਾਮ ਨਾਮ ਬਿਨੁ ਕਿਨਿ ਗਤਿ ਪਾਈ॥*

ਭਗਤ ਜੀ ਭਾਰਤੀ ਪਰੰਪਰਾ ਦੇ ਅਧਿਆਤਮਿਕ ਅਤੇ ਵਿਦਿਅਕ ਕੇਂਦਰ ਬਨਾਰਸ ਵਿਚ ਸਨ। ਉਹਨਾਂ ਸਾਮ੍ਹਣੇ ਕਈ ਮੱਤਾਂ ਮਤਾਂਤਰਾਂ ਦੀਆਂ, ਭਗਤੀ ਦੀਆਂ ਜੁਗਤਾਂ ਵੀ ਆਈਆਂ ਹੋਣਗੀਆਂ, ਜਿਨ੍ਹਾਂ ਵਿਚੋਂ ਉਹਨਾਂ ਨੂੰ ਇਹ ਲੱਗਾ ਹੋਏਗਾ ਕਿ ਗੁਣ ਤਾਂ ਗ੍ਰਹਿਣ ਨਹੀਂ ਕੀਤੇ, ਭਗਤੀ ਦਾ ਵਖਾਲਾ ਕੀਤਾ ਹੈ। ਸ਼ਾਇਦ ਜਨ-ਸਧਾਰਨ ਨੂੰ ਭਰਮਾਉਣ ਵਾਸਤੇ ਜਾਂ ਆਪਣੀ ਸੋਭਾ ਕਰਾਉਣ ਵਾਸਤੇ ਪਰ ਜੋ ਕੁਝ ਉਹਨਾਂ ਨੇ ਕੀਤਾ ਹੈ ਕਈ ਜੂਨਾਂ ਕਰਦੀਆਂ ਹਨ ਜਾਂ ਉਹਨਾਂ ਵਿੱਚ ਹੁੰਦਾ ਹੈ।

ਪਸ਼ੂ-ਪੰਛੀਆਂ ਵਿਚੋਂ ਕੋਈ ਵੀ ਕੱਪੜੇ ਪਾ ਕੇ ਨਹੀਂ ਵਿਚਰਦਾ ਜੇ ਮਨੁੱਖ ਵੀ ਭਗਤੀ ਕਰਨ ਦੀ ਥਾਂ ਤੇ ਇਹ ਆਖੇ ਕਿ ਮੇਰਾ ਨਗਨ ਫਿਰਨਾ ਹੀ ਭਗਤੀ ਹੈ, ਇਸੇ ਨਾਲ ਹੀ ਮੈਂ ਜੋਗ-ਜੁਗਤ ਪਾ ਲਈ ਹੈ ਫਿਰ ਤਾਂ ਜੰਗਲ ਦੇ ਮਿਰਗਾਂ ਨੂੰ ਵੀ ਉਹੀ ਫਲ ਮਿਲਣਾ ਚਾਹੀਦਾ ਹੈ ਜਿਹੜਾ ਨਾਗੇ ਸਾਧੂਆਂ ਨੂੰ ਮਿਲਦਾ ਹੈ ਅਤੇ ਉਹਨਾਂ ਦੀ ਵੀ ਮੁਕਤੀ ਹੋਣੀ ਚਾਹੀਦੀ ਹੈ। ਗੱਲ ਇਹ ਨਹੀਂ ਕਿ ਤੁਸੀਂ ਨਗਨ ਫਿਰਦੇ ਹੋ ਜਾਂ ਮਿਰਗਸ਼ਾਲਾ ਪਾਈ ਫਿਰਦੇ ਹੋ। ਗੱਲ ਤਾਂ ਆਪਣੇ ਅੰਦਰ ਵਸੇ ਉਸ ਅਕਾਲ ਪੁਰਖ ਨੂੰ ਸਮਝਣ ਦੀ ਹੈ।

ਕਈ ਮੁੰਡਨ ਕਰਾਉਂਦੇ ਹਨ। ਕਈ ਤਾਂ ਛੋਟੇ ਬੱਚਿਆਂ ਦੇ ਮੁੰਡਨ ਸੰਸਕਾਰ ਵੀ ਕਰਾਉਂਦੇ ਹਨ ਅਤੇ ਮੋਨੇ ਸਾਧੂ ਬਹੁਤ ਫਿਰਦੇ ਹਨ ਪਰ ਭਗਤ ਕਬੀਰ ਜੀ ਕਹਿੰਦੇ ਹਨ ਕਿ ਜੇ ਮੂੰਹ ਸਿਰ ਮੁੰਨਾਇਆਂ ਸਿੱਧੀ ਮਿਲਦੀ ਹੋਵੇ ਤਾਂ ਭੇਡਾਂ ਨੂੰ ਤਾਂ ਮਿਲਣੀ ਹੀ ਚਾਹੀਦੀ ਹੈ ਨਾ, ਜਿਨ੍ਹਾਂ ਨੂੰ ਸਦਾ ਮੁੰਨਿਆਂ ਜਾਂਦਾ ਹੈ।

ਭਗਤ ਕਬੀਰ ਜੀ ਇਕ ਹੋਰ ਮਿਸਾਲ ਦਿੰਦੇ ਹਨ, ਗ੍ਰਹਿਸਤ ਤਿਆਗਣ ਵਾਲਿਆਂ ਦੀ, ਜਿਹੜੇ ਆਪਣੇ ਆਪ ਨੂੰ ਜਤੀ ਸਦਾਉਂਦੇ ਹਨ ਅਤੇ ਕਹਿੰਦੇ ਹਨ ਕਿ ਗ੍ਰਿਸਤੀਆਂ ਤੋਂ ਪਾਸੇ ਪਾਸੇ ਹਨ। ਭਗਤ ਕਬੀਰ ਜੀ ਕਹਿੰਦੇ ਹਨ ਕਿ ਮਿੱਤਰ

ਪਿਆਰਿਓ ਜੇ ਜਤ ਧਾਰਨ ਕਰਨ ਕਰਕੇ, ਬਿੰਦੀ ਸਾਂਝ ਨਾ ਰੱਖਣ ਕਰਕੇ ਸੰਸਾਰ ਤੋਂ ਪਾਰ ਉਤਾਰਾ ਹੋ ਸਕਦਾ ਹੈ, ਤਾਂ ਫਿਰ ਖੁਸਰਿਆਂ ਦਾ ਪਾਰ ਉਤਾਰਾ ਕਿਉਂ ਨਹੀਂ ਹੋ ਸਕਦਾ? ਉਹਨਾਂ ਦਾ ਵੀ ਹੋਣਾ ਚਾਹੀਦਾ ਹੈ। ਸੱਚੀ ਤਾਂ ਗੱਲ ਇਹ ਹੈ ਕਿ ਮੁਕਤੀ ਤਾਂ ਪ੍ਰਭੂ ਦਾ ਸਿਮਰਨ ਕਰਨ ਨਾਲ ਹੀ ਸੰਭਵ ਹੈ।

ਦਸਵੇਂ ਪਾਤਸ਼ਾਹ ਆਪਣੇ ਕਬਿੱਤਾਂ ਵਿਚ ਅਕਾਲ ਪੁਰਖ ਦੇ ਗੁਣਾਂ ਨੂੰ ਧਾਰਨ ਕਰਨ ਤੋਂ ਬਿਨਾ ਕਿਸੇ ਕਾਮਨਾ ਅਧੀਨ ਕਈ ਕੁਝ ਸਰੀਰਕ ਤਰ੍ਹਾਂ ਦੇ ਕਰਮ ਕਰਨ ਵਾਲਿਆਂ ਦੀ ਕਿਰਿਆ ਤੇ ਪ੍ਰਸ਼ਨ ਚਿੰਨ੍ਹ ਲਾਉਂਦੇ ਹਨ। ਉਹ ਕੁਝ ਮਿਸਾਲਾਂ ਦੇ ਕੇ ਲਿਖਦੇ ਹਨ-

*-ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ*
*ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ॥*
*ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ*
*ਸੋ ਤੌ ਨ ਡੰਡੌਤ ਅਸਟਾਂਗ ਅਸਤੀਸ ਕੌ॥*
*ਕਹਾ ਭਇਓ ਰੋਗੀ ਜੌ ਪੈ ਡਾਰਿਓ ਰਹਿਓ ਉਰਧ ਮੁਖ*
*ਮਨ ਤੇ ਨ ਮੂੰਡ ਨਿਹਰਾਇਓ ਆਦਿ ਈਸ ਕੌ॥*
*ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ*
*ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ॥*
*-ਸੀਸ ਪਟਕਤ ਜਾ ਕੇ ਕਾਨ ਮੈ ਖਜੂਰਾ ਧਸੈ*
*ਮੂੰਡ ਛਟਕਤ ਮਿਤ੍ਰ ਪੁਤ੍ਰ ਹੂੰ ਕੇ ਸੋਕ ਸੌ*
*ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ*
*ਸਦਕੋ ਬਨ ਕੋ ਭ੍ਰਮੱਯਾ ਔਰ ਦੂਸਰੋ ਨ ਬੋਕ ਸੌ॥*
*ਕਹਾ ਭਯੋ ਭੇਡ ਜੋ ਘਸਤ ਸੀਸ ਬ੍ਰਿਛਨ ਸੌ*
*ਮਾਟੀ ਕੋ ਭਛਯਾ ਬੋਲ ਪੂਛ ਲੀਜੈ ਜੋਕ ਸੌ*
*ਕਾਮਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ*
*ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੌ॥*

ਏਸੇ ਤਰ੍ਹਾਂ ਦਸਵੇਂ ਪਾਤਸ਼ਾਹ ਦੇ ਸ਼ਬਦ ਹਜ਼ਾਰਿਆਂ ਵਿਚ ਰਾਮਕਲੀ ਦੇ ਦੋ ਸ਼ਬਦ ਹਨ। ਜਿਨ੍ਹਾਂ ਵਿਚ ਸਮਝਾਇਆ ਤਾਂ ਆਪਣੇ ਮਨ ਨੂੰ ਹੀ ਗਿਆ ਹੈ ਅਤੇ ਮਿਸਾਲ ਜੋਗੀਆਂ ਤੇ ਸੰਨਿਆਸੀਆਂ ਦੀ ਲਈ ਗਈ ਹੈ ਕਿ ਉਹਨਾਂ ਨੂੰ ਕਿਸ ਤਰ੍ਹਾਂ ਦਾ ਬਾਹਰ ਦਾ ਵਖਾਲਾ ਰੱਖਣਾ ਚਾਹੀਦਾ ਹੈ, ਕਿਸ ਤਰ੍ਹਾਂ ਦੀਆਂ ਜਟਾਂ ਧਾਰਨ ਕਰਨੀਆਂ ਚਾਹੀਦੀਆਂ ਹਨ, ਨਹੁੰ ਵਧਾਉਣੇ ਚਾਹੀਦੇ ਹਨ, ਬਿਭੂਤੀ ਲਾਉਣੀ ਚਾਹੀਦੀ ਹੈ, ਸਿੰਙੀ ਵਰਤਣੀ ਚਾਹੀਦੀ ਹੈ ਪਰਮ ਪੁਰਖ ਨੂੰ ਪਾਉਣ ਵਾਸਤੇ ਅਜਪਾ ਜਪਿਆਂ ਹੀ ਕੰਮ ਆਵੇਗਾ:

*ਸਦਾ ਰਹੈ ਕੰਚਨ ਸੀ ਕਾਯਾ*
*ਕਾਲ ਨ ਕਬਹੂੰ ਬਿਆਪੈ॥*

ਆਪਾਂ ਗੁਰੂ ਸਾਹਿਬਾਨ, ਭਗਤਾਂ ਦੀ ਬਾਣੀ ਪੜ੍ਹ ਲਈਏ ਜਾਂ ਪਰੰਪਰਾ ਅਨੁਸਾਰ ਵੇਦਾਂ-ਸ਼ਾਸਤਰਾਂ ਵਿਚ ਲਿਖੇ ਗਿਆਨ ਨੂੰ ਰਿੜਕ ਲਈਏ ਤਾਂ ਇਸ ਗੱਲ ਦਾ ਵੇਰਵਾ ਹੀ ਮਿਲੇਗਾ ਕਿ ਭਗਤੀ ਕਿਵੇਂ ਕਰਨੀ ਹੈ। ਜੇ ਭਗਤੀ ਕਰਨ ਵਾਸਤੇ ਧ੍ਰੂ ਦੀ ਵੀ

*ਬਾਹਰ ਚਲਿਆ ਕਰਨ ਤਪ*
*ਮਨ ਬੈਰਾਗੀ ਹੋਇ ਅਤੀਤਾ।* *-ਭਾਈ ਗੁਰਦਾਸ*

ਮਿਸਾਲ ਲੈ ਲਈਏ ਤਾਂ ਉਹ ਤਪ ਤਾਂ ਹੀ ਕਰ ਸਕਿਆ ਜੇ

ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ

*ਅਮਿਉ ਰਸ ਪੀਤਾ॥*

ਉਸ ਨੂੰ ਸਮਝ ਆ ਗਈ ਕਿ ਭਗਤੀ ਤਾਂ ਉਸ ਅਕਾਲ ਪੁਰਖ ਦੇ ਗੁਣਾਂ ਨੂੰ ਗ੍ਰਹਿਣ ਕਰਨਾ ਹੈ।

ਉਂਜ ਅਸੀਂ ਵੇਖਦੇ ਸੁਣਦੇ ਹਾਂ ਕਿ ਕਈ ਜੋਗੀ ਹਠ ਜੋਗ ਕਰਦੇ ਹਨ। ਪੰਜ ਤਾਪ ਤਾਪਦੇ ਹਨ ਭਾਵ ਗਰਮੀ ਦੀ ਰੁੱਤੇ ਤਨ ਤੇ ਕੱਪੜੇ ਤੋਂ ਬਿਨਾ ਚਾਰੇ ਪਾਸੇ ਅੱਗ ਬਾਲ ਲੈਂਦੇ ਹਨ ਅਤੇ ਉਤੋਂ ਸੂਰਜ ਦੀ ਤਪਸ਼। ਇੰਜ ਤਾਂ ਸਰੀਰ ਨੂੰ ਕਸ਼ਟ ਹੀ ਦਿੱਤਾ ਜਾਂਦਾ ਹੈ। ਕਈ ਟੋਇਆ ਪੁੱਟ ਕੇ ਜ਼ਮੀਨ ਵਿਚ ਬੈਠ ਜਾਂਦੇ ਹਨ, ਕਈ ਪਾਣੀ ਵਿਚ ਖੜ੍ਹੇ ਹੋ ਕੇ ਤਪੱਸਿਆ ਕਰਦੇ ਹਨ ਪਰ ਜੇ ਕੋਈ ਸਹਿਜੇ ਹੀ ਉਹਨਾਂ ਨੂੰ ਬੁਲਾ ਬਵ੍ਹੇ ਤਾਂ ਉਹ ਬੜਾ ਕੌੜਾ ਬੋਲਦੇ ਹਨ। ਦੁਰਬਾਸਾ ਵਰਗਿਆਂ ਨੂੰ ਤਾਂ ਲੱਗਦਾ ਸੀ ਸਰਾਪ ਦੇਣ ਦੀ ਡਿਗਰੀ ਹੀ ਪ੍ਰਾਪਤ ਕੀਤੀ ਹੋਈ ਸੀ। ਕਰੀਮ ਹੈ, ਕਿਰਪਾਲੂ ਹੈ, ਦਿਆਲੂ ਹੈ ਉਸ ਅੱਗੇ ਅਰਦਾਸ ਕਰਨ ਲਗਿਆਂ ਵੀ ਸਰਬੱਤ ਦਾ ਭਲਾ ਮੰਗੀਦਾ ਹੈ ਪਰ ਸਰਬੱਤ ਦੇ ਭਲੇ ਦਾ ਗੁਣ ਸਾਡੇ ਆਪਣਿਆਂ ਅੰਦਰ ਕਿੰਨਾ ਕੁ ਆਉਂਦਾ ਹੈ? ਕਈ ਵਾਰੀ ਤਾਂ ਆਪਣਾ ਸਾਰਾ ਪੰਥ ਵੀ ਨਹੀਂ ਆਉਂਦਾ। ਏਸੇ ਕਰਕੇ ਇਕੋ ਧਰਮ ਨੂੰ ਮੰਨਣ ਵਾਲੇ ਵੀ ਲੜਾਈ ਝਗੜੇ ਕਰਦੇ ਹਨ, ਇਕ ਦੂਜੇ ਨੂੰ ਗ਼ਲਤ ਆਖਦੇ, ਮੀਡੀਆ ਨੂੰ ਉਹਨਾਂ ਦਾ ਮਖੌਲ ਉਡਾਉਣ ਦਾ ਰਾਹ ਦਿੰਦੇ ਹਨ। ਜੇ ਆਪਸ ਵਿਚ ਹੀ ਸਿੱਖਾਂ ਨੇ ਸਿੱਖਾਂ ਨਾਲ, ਹਿੰਦੂਆਂ ਨੇ ਹਿੰਦੂਆਂ ਨਾਲ, ਮੁਸਲਮਾਨਾਂ ਨੇ ਮੁਸਲਮਾਨਾਂ ਨਾਲ, ਇਸਾਈਆਂ ਨੇ ਇਸਾਈਆਂ ਨਾਲ ਅਤੇ ਹੋਰ ਧਾਰਮਿਕ ਅਦਾਰਿਆਂ ਨੇ ਆਪਸ ਵਿਚ ਸਿੰਗ ਫਸਾਈ ਰੱਖਣੇ ਹਨ, ਭਾਵੇਂ ਇਸ ਦੇ ਪਿਛੇ ਕੋਈ ਨਿੱਜੀ ਸਵਾਰਥ

ਹੋਵੇ, ਕੋਈ ਸਮਾਜਿਕ ਅੜੀ ਹੋਵੇ, ਕੋਈ ਰਾਜਨੀਤਕ ਲਾਲਸਾ ਹੋਵੇ ਜਾਂ ਕੋਈ ਹੋਰ ਕਾਰਨ ਹੋਵੇ, ਸਰਬੱਤ ਦਾ ਭਲਾ ਤਾਂ ਦੂਰ ਰਿਹਾ। ਇੰਜ ਜੇ ਮਨੁੱਖ-ਮਨੁੱਖ ਦਾ ਭਲਾ ਹੀ ਨਹੀਂ ਸੋਚਦਾ ਇਸ ਨੇ ਦੂਜੇ ਜੀਵਾਂ ਦਾ ਭਲਾ ਕਦੋਂ ਸੋਚਿਆ। ਉਹ ਤਾਂ ਭਾਵੇਂ ਝਟਕਾ ਕਰ ਲਵੇ ਭਾਵੇਂ ਬਿਸਮਿਲ ਕਹਿ ਕੇ ਹਲਾਲ ਕਰ ਦੇਵੇ ਬੱਕਰੇ, ਛੱਤਰੇ, ਕੁੱਕੜ, ਬਟੇਰ, ਗਾਂ, ਮੱਝ ਜਾਂ ਕਿਸੇ ਹੋਰ ਪ੍ਰਾਣੀ ਨੂੰ ਆਪਣਾ ਖਾਣਾ ਬਣਾ ਲਵੇ, ਉਹ ਧਾਰਮਿਕ ਵਿਅਕਤੀ ਕਿਵੇਂ ਹੋ ਸਕਦਾ ਹੈ?

ਧਾਰਮਿਕ ਵਿਅਕਤੀ ਤਾਂ ਧਰਮ ਕਮਾਉਂਦਾ ਹੈ। ਉਹ ਅਕਾਲ ਪੁਰਖ ਨਾਲ ਲਿਵ ਲਾਉਣਾ ਚਾਹੁੰਦਾ ਹੈ। ਉਹ ਆਪਣੀ ਬਿਰਤੀ ਨੂੰ ਸਤੋ ਗੁਣੀ ਕਰਨ ਵਾਸਤੇ ਸੰਸਾਰਕ ਕੰਮਾਂ ਨੂੰ ਛੱਡ ਕੇ ਮਾਲਾ ਫੜ ਕੇ ਬੈਠ ਸਕਦਾ ਹੈ ਪਰ ਬੈਠਣ ਲੱਗਿਆਂ ਉਸ ਨੇ ਹੀ ਸੋਚਣਾ ਹੈ ਕਿ ਉਸ ਉਤੇ ਤਮੋ ਗੁਣੀ ਭਾਵਨਾ ਦਾ ਭਾਰ ਤਾਂ ਨਹੀਂ ਪਿਆ ਹੋਇਆ? ਰਜੋ ਗੁਣੀ ਸੋਚ ਤਾਂ ਉਸ ਦੇ ਉਤੇ ਭਾਰੂ ਨਹੀਂ। ਜਿਹੜੀ ਉਹ ਤੀਰਥ ਯਾਤਰਾ ਕਰਦਾ ਹੈ, ਦਾਨ ਦਿੰਦਾ ਹੈ ਇਸ ਦੇ ਪਿਛੇ ਕੋਈ ਵਖਾਲਾ ਤਾਂ ਨਹੀਂ? ਦਇਆ ਦੇ ਪਿਛੇ ਕੋਈ ਪਾਖੰਡ ਤਾਂ ਨਹੀਂ? ਜਾਂ ਮਨ ਵਿਚ ਆਪਣੀ ਸੋਭਾ ਕਰਾਉਣ, ਆਪਣੀ ਜੈ ਜੈਕਾਰ ਕਰਾਉਣ ਦੀ ਭਾਵਨਾ ਹੋਵੇ। ਕਿਸੇ ਤੀਰਥ ਸਥਾਨ 'ਤੇ ਮੱਥਾ ਟੇਕਣ ਜਾਣ ਸਮੇਂ ਉਹ ਇਹ ਤਾਂ ਨਹੀਂ ਕਿਤੇ ਬਿਟ-ਬਿਟ ਤੱਕ ਰਿਹਾ ਕਿ ਉਸ ਨੇ ਜੋ ਉਸ ਤੀਰਥ ਸਥਾਨ 'ਤੇ ਦਾਨ ਦਿੱਤਾ ਸੀ, ਉਸ ਦੇ ਨਾਂ ਦਾ ਪੱਥਰ ਕਿੱਥੇ ਲੱਗਾ ਹੋਇਆ ਹੈ।

ਅਸਲ ਵਿਚ ਜੋ ਵੀ ਅਸੀਂ ਪੁੰਨ ਦਾਨ ਕਰਦੇ ਹਾਂ ਅਸੀਂ ਸਮਝਦੇ ਹਾਂ ਅਸੀਂ ਕਰਦੇ ਹਾਂ ਪਰ ਉਸ ਦੇ ਦਿੱਤੇ ਵਿਚੋਂ ਹੀ ਦਿੰਦੇ ਹਾਂ ਨਾ! ਜੇ ਅਸੀਂ ਭਜਨ ਬੰਦਗੀ ਕਰਨ ਦੇ ਨਾਲ ਇਹ ਵੀ ਮਨ ਵਿਚ ਧਾਰ ਲਈਏ ਕਿ ਜੇ ਉਸ ਦੀ ਬਖ਼ਸ਼ਸ਼ ਹੋਏ ਤਾਂ ਹੀ ਸਾਨੂੰ ਤਿਲ ਮਾਤਰ ਮਾਣ ਮਿਲਣਾ ਹੈ। ਜੋ ਕੁਝ ਅਸੀਂ ਕਿਸੇ ਧਰਮ ਅਸਥਾਨ ਤੇ ਜਾ ਕੇ ਸੁਣਿਆ ਹੈ, ਮੰਨਿਆ ਹੈ ਉਹ ਤਾਂ ਹੀ ਸਫ਼ਲ ਹੈ ਜੇ ਅਸੀਂ ਆਪਣੇ ਮਨ ਵਿਚ ਅਕਾਲ ਪੁਰਖ ਦਾ ਭਾਉ ਲਿਆਂਦਾ ਹੈ ਤਾਂ:

***ਸਭਿ ਗੁਣ ਤੇਰੇ ਮੈ ਨਾਹੀ ਕੋਇ॥***

-ਮਹਲਾ - 1

ਪਰ ਜੇ ਮੇਰੇ ਹੈ ਨਹੀਂ, ਜੇ ਅਕਾਲ ਪੁਰਖ ਦੇ ਗੁਣ ਹਨ, ਅਸੀਂ ਉਸ ਦੇ ਗੁਣਾਂ ਨੂੰ ਗ੍ਰਹਿਣ ਨਹੀਂ ਕੀਤਾ ਅਤੇ ਅਵਗੁਣ ਬੰਨ੍ਹ ਕੇ ਤੁਰ ਪਏ ਹਾਂ, ਗੁਣਾਂ ਦੀ ਗਠੜੀ ਗੁਆ ਲਈ ਹੈ, ਤਾਂ ਸਾਡੀ ਭਗਤੀ ਕਿਸੇ ਕੰਮ ਦੀ ਨਹੀਂ ਕਿਉਂਕਿ ਵਿਣ ਗੁਣ ਕੀਤੇ ਭਗਤਿ ਨ ਹੋਇ।

# ਜੇ

ਇਕ ਅੱਖਰ ਅਤੇ ਇਕ ਮਾਤਰਾ ਨਾਲ ਬਣਿਆ ਸ਼ਬਦ 'ਜੇ' ਕਿੱਡਾ ਛੋਟਾ ਹੈ ਪਰ ਅਸੀਂ ਇਸ ਨੂੰ ਕਿਵੇਂ ਵਰਤਦੇ ਹਾਂ, ਹਰ ਔਖੇ ਵੇਲੇ ਇਸ ਨੂੰ ਆਪਣੇ ਬਚਾਅ ਲਈ ਵਰਤੀਦਾ ਹੈ, ਹਰ ਔਖੇ ਵੇਲੇ ਆਪਣੇ ਫਾਇਦੇ ਲਈ। ਜੇ ਸਾਡੇ ਲਈ ਢਾਲ ਵੀ ਹੈ ਅਤੇ ਦੂਜੇ 'ਤੇ ਵਾਰ ਕਰਨ ਲਈ ਤਲਵਾਰ ਵੀ ਹੈ।

ਬੰਦੇ ਦਾ ਸੁਭਾਅ ਹੈ ਕਿ ਉਸ ਨੇ ਆਪਣੇ ਆਪ ਨੂੰ ਦੁੱਧ ਧੋਤਾ ਹੋਇਆ ਗਿਣਨਾ ਹੈ। ਆਪਣੇ ਆਪ ਨੂੰ ਪਾਕ-ਸਾਫ਼-ਸੁਥਰਾ-ਸਮਝਣਾ ਹੈ, ਬੇਕਸੂਰ ਸਮਝਣਾ ਹੈ। ਉਸ ਨੇ ਤਾਂ ਪੈਰਾਂ 'ਤੇ ਪਾਣੀ ਨਹੀਂ ਪੈਣ ਦੇਣਾ, ਫੌਰਨ 180 ਦੇ ਕੋਣ ਵਿੱਚ ਮੁੜ ਜਾਣਾ ਹੈ। ਕੋਈ ਉਸ ਬਾਰੇ ਸੱਚ ਕਹਿੰਦਾ ਵੀ ਹੈ ਤਾਂ ਉਹ ਫ਼ੌਰਨ ਇਹ ਕਹਿ ਕੇ ਬਚਦਾ ਹੈ, ਜੇ ਮੈਂ ਇਹ ਕੀਤਾ ਹੈ ਤਾਂ ਇਸ ਕਾਰਨ, ਇਸ ਵਿਚ ਨਾ ਕੋਈ ਮੇਰੀ ਮੰਦ ਭਾਵਨਾ ਸੀ, ਨਾ ਕਸੂਰ, ਨਾ ਗ਼ਲਤੀ, ਨਾ ਕੁਝ ਹੋਰ।

ਏਡਾ ਵੱਡਾ ਮਹਾਭਾਰਤ ਹੋ ਗਿਆ 18 ਖੂਹਣੀਆਂ ਸੈਨਾ ਬਰਬਾਦ ਹੋ ਗਈ ਦੱਸੀ ਜਾਂਦੀ ਹੈ। ਇਕ ਖੂਹਣੀ ਵਿੱਚ 21870 ਹਾਥੀ, 21870 ਰੱਥ, 65610 ਘੋੜੇ ਅਤੇ 109350 ਪਿਆਦੇ ਜਾਂ ਪੈਦਲ ਸਮਝੇ ਜਾਂਦੇ ਹਨ। ਫ਼ੌਜ ਦੀ ਕੁੱਲ ਗਿਣਤੀ 218700 ਬਣਦੀ ਹੈ। ਅਠਾਰਾਂ ਖੂਹਣੀਆਂ ਕਹਿਣ ਲਈ ਇਸ ਨੂੰ 18 ਨਾਲ ਗੁਣਾਂ ਕਰ ਲਈਏ, ਕੁੱਲ ਹੋ ਗਈ 39,36,600 ਪਰ ਇਸ ਲੜਾਈ ਬਾਰੇ 'ਜੇ' ਆ ਅੜਦੀ ਹੈ। ਜੇ ਦਰੋਪਤੀ ਮਖੌਲ ਨਾ ਕਰਦੀ ਤਾਂ ਉਹਨਾਂ ਅੰਦਰ ਰੜਕ ਪੈਦਾ ਨਾ ਹੁੰਦੀ। ਜੇ ਕੌਰਵ ਭਗਵਾਨ ਕ੍ਰਿਸ਼ਨ ਦੀ ਗੱਲ ਮੰਨ ਲੈਂਦੇ ਪੰਜਾਂ ਪਾਡਵਾਂ ਨੂੰ ਪੰਜ ਪਿੰਡ ਹੀ ਦੇ ਦਿੰਦੇ ਤਾਂ ਵੀ ਮਹਾਭਾਰਤ ਦੀ ਲੜਾਈ ਨਾ ਹੁੰਦੀ। ਇਕ ਥੋੜ੍ਹਾ, ਸੰਸਾਰ ਉਤੇ ਕਈ ਮਹਾਯੁੱਧ ਹੋਏ ਹਨ, ਇਕ ਨਹੀਂ ਕਈ ਖੂਹਣੀਆਂ ਖਪ ਗਈਆਂ ਹਨ। ਗੁਰਬਾਣੀ ਵਿਚ ਆਇਆ ਹੈ:

***ਖਿਮਾ ਵਿਹੂਣੇ ਖਪਿ ਗਏ***
***ਖੂਹਣਿ ਲਖ ਅਸੰਖ॥***

ਨੁਕਸਾਨ ਭਾਵੇਂ ਕਿੱਡਾ ਵੱਡਾ ਹੋ ਗਿਆ ਪਰ ਗੱਲ ਨਹੀਂ ਮੰਨੀ ਗਈ। ਨੇੜੇ ਤੇੜੇ ਦੀ ਗੱਲ ਹੀ ਕਰ ਲਈਏ, ਬਾਪ ਬੱਚੇ ਨੂੰ ਆਖ ਦਿੰਦਾ ਹੈ, ਜੇ ਤੂੰ ਮੇਰੀ ਗੱਲ ਨਹੀਂ ਮੰਨੇਂਗਾ ਤੇ ਮੈਂ ਸਖ਼ਤੀ ਕਰ ਲਵਾਂਗਾ। ਇਹ ਗੱਲ ਤਾਂ ਕਈ ਵਾਰੀ ਆ ਹੀ ਜਾਂਦੀ ਹੈ ਜੇ ਤੂੰ ਮੇਰੀ ਮਰਜ਼ੀ ਨਾਲ ਵਿਆਹ ਕਰਵਾਏਂਗਾ ਤਾਂ ਠੀਕ ਹੈ, ਜੇ ਤੂੰ ਮੇਰੇ ਆਖੇ ਲੱਗੇਂਗਾ ਤਾਂ ਠੀਕ ਹੈ, ਨਹੀਂ ਤਾਂ ਘਰੋਂ ਨਿਕਲ ਜਾਹ। ਕੋਈ ਤਾਂ ਬੇਦਖ਼ਲ ਵੀ ਕਰ ਦਿੰਦੇ ਹਨ। ਔਰ ਕਈ ਵਾਰੀ ਪੁੱਤਰ ਵੀ ਅਗੋਂ ਉਸੇ ਤਰ੍ਹਾਂ ਦੇ ਹੁੰਦੇ ਹਨ, ਉਹ ਵੀ ਕਹਿੰਦੇ ਹਨ ਕਿ ਜੇ ਤੁਸੀਂ ਮੇਰੀ ਮਰਜ਼ੀ ਨਹੀਂ ਕੀਤੀ ਤਾਂ ਪਛਤਾਉਗੇ। ਉਹ ਆਪਣੇ ਤਰ੍ਹਾਂ ਦੀ ਕੋਈ ਸ਼ਰਤ ਰੱਖ ਦਿੰਦੇ ਹਨ। ਕਈ ਵਾਰੀ ਤਾਂ ਚੰਗੇਰੇ ਵਾਸਤੇ ਵੀ ਸ਼ਰਤ ਰੱਖੀ ਜਾਂਦੀ ਹੈ, ਪੁੱਤਰਾ! ਜੇ ਤੂੰ ਇਮਤਿਹਾਨ ਵਿਚ ਚੰਗੇ ਨੰਬਰ ਲੈ ਕੇ ਪਾਸ ਹੋ ਗਿਆ ਤਾਂ ਤੈਨੂੰ ਮੋਟਰ ਸਾਈਕਲ ਲੈ ਦਿਆਂਗਾ ਜਾਂ ਕੋਈ ਹੋਰ ਸੁੱਖ ਸਹੂਲਤ ਦਿਆਂਗਾ।

ਭਵਿੱਖ ਮੁਖੀ ਯੋਜਨਾਵਾਂ ਜੇ ਨਾਲ ਹੀ ਜੁੜੀਆਂ ਹੁੰਦੀਆਂ ਹਨ। ਵਪਾਰੀ ਘਰ ਵਿਚ ਹੀ ਗੱਲ ਕਰਦੇ ਹਨ। ਜੇ ਮੈਨੂੰ ਇਸ ਕੰਮ ਵਿੱਚ, ਵਪਾਰ ਵਿਚ ਏਨੀ ਕਮਾਈ ਹੋ ਗਈ ਤਾਂ ਮੈਂ ਕੋਈ ਵਧੀਆ ਘਰ ਲੈ ਲਵਾਂਗਾ, ਵਧੀਆ ਕਾਰ ਲੈ ਲਵਾਂਗਾ, ਘਰਵਾਲੀ ਨੂੰ ਵਧੀਆ ਕੀਮਤੀ ਗਹਿਣੇ ਬਣਾ ਦਿਆਂਗਾ ਆਦਿ ਆਦਿ। ਉਹ ਵੀ ਜੇ ਦੇ ਟੰਗਣੇ ਤੇ ਟੰਗੇ ਹੋਵੇ ਵੇਖਦੇ ਰਹਿੰਦੇ ਹਨ ਕਿ ਕਦੋਂ ਊਠ ਦਾ ਬੁੱਲ੍ਹ ਡਿੱਗਦਾ ਹੈ, ਤੇ ਕਈ ਵਾਰ ਤਾਂ ਨਾ ਨੌਂ ਮਣ ਤੇਲ ਹੋਵੇ ਨਾ ਰਾਧਾ ਨੱਚੇ।

ਨਫ਼ਾ ਨਾ ਹੋਣ ਦੀ ਹਾਲਤ ਵਿੱਚ ਉਹ ਆਪਣੇ ਆਪ ਨੂੰ ਦੋਸ਼ ਨਹੀਂ ਦਿੰਦੇ। ਖ਼ਾਸ ਕਰਕੇ ਸੱਟਾ ਲਾਉਣ ਵਾਲੇ ਤਾਂ ਇਹੀ ਸੋਚਣ ਲੱਗ ਪੈਂਦੇ ਹਨ ਕਿ ਜੇ ਮੈਂ ਦੱਸਣ ਵਾਲੇ ਦੇ ਸੰਕੇਤ ਨੂੰ ਠੀਕ ਸਮਝਿਆ ਹੁੰਦਾ ਤਾਂ ਮੇਰੇ ਵਾਰੇ ਨਿਆਰੇ ਹੋ ਜਾਂਦੇ। ਮੈਂ ਵੀ ਬਿਨਾਂ ਹਿੰਗ ਫਟਕੜੀ ਲਾਇਆਂ ਲੱਖਾਂ ਕਰੋੜਾਂ ਦੀ ਅਸਾਮੀ ਬਣ ਜਾਂਦਾ। ਆਪਣੇ ਪੱਖ ਵਿੱਚ ਫਿਰ ਅਗਲਾ ਹਥਿਆਰ ਵਰਤਿਆ ਜਾਂਦਾ ਹੈ, ਜੇ ਮੇਰੀ ਕਿਸਮਤ ਚੰਗੀ ਹੁੰਦੀ ਤਾਂ ਇਸ ਤਰ੍ਹਾਂ ਹੁੰਦਾ ਜਾਂ ਇਸ ਤਰ੍ਹਾਂ ਨਾ ਹੁੰਦਾ। ਇਹਨਾਂ ਸੋਚਾਂ ਵਿਚ ਪਿਆ ਉਹ ਉਧੇੜ-ਬੁਣ ਵਿੱਚ ਲੱਗਾ ਰਹਿੰਦਾ ਹੈ ਪਰ ਜੇ ਹੱਥ ਨਹੀਂ ਆਉਂਦੀ।

ਕਿਸੇ ਦਾ ਬੱਚਾ ਪੜ੍ਹ ਲਿਖ ਕੇ ਕਿਸੇ ਠੀਕ ਅਹੁਦੇ ਤੇ ਲੱਗ ਵੀ ਜਾਏ ਤਾਂ ਉਸ ਨੂੰ ਵਡਿਆਉਣ ਦੀ ਥਾਂ ਆਪਣੇ ਬੱਚੇ ਨੂੰ ਇਹ ਕਹਿ ਕੇ ਦੋਸ਼ ਦੇਈਦਾ ਹੈ, ਜੇ ਤੂੰ ਵੇਲੇ ਸਿਰ ਹੋਰ ਵੱਧ ਧਿਆਨ ਨਾਲ ਪੜ੍ਹ ਲੈਂਦਾ ਤਾਂ ਤੇਰਾ ਟੌਹਰ-ਟੱਪਾ ਹੋਰ ਵੱਧ ਬਣ ਜਾਂਦਾ। ਮੁੰਡਾ ਅੱਗੋਂ ਆਪਣੇ ਅੰਦਰ ਝਾਤੀ ਨਹੀਂ ਮਾਰਦਾ ਉਹ ਵੀ ਆਪਣੇ

ਮਾਪਿਆਂ ਨੂੰ ਹੀ ਦੋਸ਼ ਦਿੰਦਾ ਹੈ ਅਤੇ ਉਹਨਾਂ ਦੇ ਸੰਸਾਰ ਤੋਂ ਤੁਰ ਜਾਣ ਬਾਅਦ ਵੀ ਆਪਣੇ ਆਪ ਨੂੰ ਨਿਰਦੋਸ਼ ਕਹਿਣ ਲਈ ਆਖਦਾ ਹੈ ਕਿ ਜੇ ਮਾਪਿਆਂ ਨੇ ਮੈਨੂੰ ਪੜ੍ਹਾਇਆ ਹੁੰਦਾ, ਜੇ ਉਸ ਵੇਲੇ ਮੇਰੇ ਉੱਤੇ ਕੋਈ ਸਖ਼ਤੀ ਕਰਦੇ, ਮੈਨੂੰ ਝਿੜਕਦੇ ਜਾਂ ਮੈਨੂੰ ਕਿਸੇ ਚੰਗੇ ਸਕੂਲ, ਕਾਲਜ ਵਿਚ ਭੇਜਿਆ ਹੁੰਦਾ ਚੰਗੇ ਅਧਿਆਪਕਾਂ ਕੋਲੋਂ ਟਿਊਸ਼ਨ ਪੜ੍ਹਾਈ ਹੁੰਦੀ ਤਾਂ ਮੈਂ ਵੀ ਕੁਝ ਬਣਕੇ ਵਿਖਾਉਂਦਾ। ਕਈ ਵਾਰ ਤਾਂ ਆਪਣੇ ਭੈਣ ਭਰਾ ਨਾਲ ਹੀ ਈਰਖਾ ਕਰ ਬੈਠਦਾ ਹੈ ਅਤੇ ਉਸ ਦੇ ਪੜ੍ਹ ਜਾਣ ਤੇ ਖ਼ੁਸ਼ ਨਹੀਂ ਹੁੰਦਾ ਸਗੋਂ ਕਹਿੰਦਾ ਹੈ ਕਿ ਮਾਪਿਆਂ ਨੇ ਜੇ ਇਸ ਨੂੰ ਵੀ ਨਾ ਪੜ੍ਹਾਇਆ ਹੁੰਦਾ, ਤਾਂ ਇਹ ਵੀ ਮੇਰੇ ਵਾਗੰ ਮਸਾਂ ਹੀ ਦੋ ਡੰਗ ਦੀ ਰੋਟੀ ਕਮਾ ਸਕਦਾ। ਮਤਲਬ ਕਿ ਮਾਪਿਆਂ ਨੇ ਉਸ ਨੂੰ ਪੜ੍ਹਾ ਦਿੱਤਾ ਹੈ, ਮੈਨੂੰ ਨਹੀਂ ਪੜ੍ਹਾਇਆ।

ਮੂਰਖ ਆਦਮੀ ਵਾਸਤੇ ਤਾਂ ਜੇ ਦਾ ਫਾਇਦਾ ਹੈ ਹੀ, ਉਹ ਆਪਣੀ ਮੂਰਖਤਾ ਛੁਪਾਉਣ ਵਾਸਤੇ ਜੇ ਦੀ ਵਰਤੋਂ ਕਰਦਾ ਹੈ ਅਤੇ ਆਪਣੇ ਆਪ ਨੂੰ ਸਮਝਾਉਂਦਾ ਹੈ ਕਿ ਜੇ ਉਸ ਨੂੰ ਮੇਰੇ ਬਾਰੇ ਪਤਾ ਲੱਗ ਗਿਆ ਤਾਂ ਉਹ ਕੀ ਸੋਚੇਗਾ।

ਜੇ ਨੂੰ ਢਾਲ ਬਣਾ ਕੇ ਵਰਤਣ ਵਾਲੀਆਂ ਤੀਵੀਆਂ ਆਪਣਾ ਘਰ ਗਵਾ ਬੈਠਦੀਆਂ ਹਨ। ਉਹ ਆਪਣੇ ਆਪ ਨੂੰ ਆਪਣੇ ਸਹੁਰੇ ਪਰਿਵਾਰ ਅਨੁਸਾਰ ਤੋਰਨ ਦੀ ਥਾਂ ਆਪਣੇ ਆਪ ਨੂੰ ਹੀ ਠੀਕ ਕਹਿੰਦੀਆਂ ਹਨ। ਘਰ ਟੁੱਟਣ ਦਾ ਦੋਸ਼ ਦੂਜਿਆਂ ਨੂੰ ਦਿੰਦੀਆਂ ਹਨ। ਜਿਹੜਾ ਵੀ ਸਹਿਜੇ ਉਹਨਾਂ ਨਾਲ ਗੱਲ ਕਰੇ ਤਾਂ ਉਹਨਾਂ ਦੀ ਦਲੀਲ ਹੁੰਦੀ ਹੈ ਜੇ ਮੇਰੇ ਘਰਵਾਲੇ ਨੂੰ ਮੇਰੀ ਸੱਸ ਨਾ ਸਿਖਾਉਂਦੀ, ਜੇ ਉਹ ਮੇਰੀ ਨਨਾਣ ਦੇ ਆਖੇ ਨਾ ਲੱਗਦਾ, ਜੇ ਮੇਰੀ ਜਠਾਣੀ ਚੰਦਰੀ ਨਾ ਹੁੰਦੀ ਅਤੇ ਉਹ ਕਿਸੇ ਹੋਰ ਔਰਤ ਵੱਲ, ਗਲੀ ਗਵਾਂਢ ਵੱਲ ਉਂਗਲ ਕਰਕੇ ਆਖੇਗੀ ਜੇ ਉਸ ਨੇ ਮੇਰੇ ਘਰ ਵਾਲੇ ਨੂੰ ਨਾ ਪੱਟਿਆ ਹੁੰਦਾ, ਤਾਂ ਮੇਰਾ ਘਰ ਨਾ ਪਾਟਦਾ। ਮਤਲਬ ਇਹ ਹੋਇਆ ਕਿ ਆਪ ਤਾਂ ਆਪਣੇ ਆਪ ਨੂੰ ਸਹੀ ਹੀ ਸਮਝਣਾ ਹੈ। ਇਹੀ ਹਾਲ ਉਸ ਦੇ ਸਹੁਰੇ ਪਰਿਵਾਰ ਦਾ ਹੁੰਦਾ ਹੈ।

ਜੇ ਨਾਲ ਦੂਜਿਆਂ ਉਤੇ ਤਗੜਾ ਵਾਰ ਕੀਤਾ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਬਚਾ ਲਵੇ। ਬੜੇ ਲੋਹੇ ਲਾਖੇ ਹੋ ਕੇ ਆਖਿਆ ਜਾਂਦਾ ਹੈ, ਖ਼ਬਰਦਾਰ! ਜੇ ਆਪਣੀ ਔਕਾਤ ਤੋਂ ਅੱਗੇ ਵਧਿਆ। ਖ਼ਬਰਦਾਰ! ਜੇ ਤੂੰ ਆਪਣੇ ਆਪ ਨੂੰ ਨਹੀਂ ਸੁਧਾਰਨਾ ਸਾਡੇ ਵਿਚ ਨਾ ਰਿਹਾ, ਖ਼ਬਰਦਾਰ! ਜੇ ਤੂੰ ਆਪ ਨੂੰ ਨਾ ਸੰਭਾਲਿਆ ਤਾਂ ਆਪਣੇ ਨੁਕਸਾਨ ਲਈ ਤੂੰ ਆਪ ਹੀ ਕਸੂਰਵਾਰ ਹੋਏਂਗਾ, ਮੈਨੂੰ ਆਖਣ ਦੀ ਕੋਈ ਲੋੜ ਨਹੀਂ।

ਦੂਜੀ ਧਿਰ ਵੀ ਜੇ ਦੀ ਪਰਵਾਹ ਨਹੀਂ ਕਰਦੀ। ਕਈ ਵਾਰੀ ਕਿਸੇ ਭਰਮ ਭੁਲੇਖੇ, ਧੋਖੇ ਵੀ ਆ ਜਾਂਦੀ ਹੈ। ਜਿਵੇਂ ਸੀਤਾ ਆ ਗਈ ਸੀ। ਉਸ ਬਾਰੇ ਸਹਿਜੇ

ਹੀ ਕਿਹਾ ਜਾ ਸਕਦਾ ਹੈ ਕਿ ਜੇ ਉਹ ਲਛਮਣ ਰੇਖਾ ਪਾਰ ਨਾ ਕਰਦੀ ਤਾਂ ਆਉਣ ਵਾਲਾ ਸਮਾਂ ਦੁੱਖਾਂ, ਕਲੇਸ਼ਾਂ ਭਰਿਆ ਨਾ ਹੁੰਦਾ।

ਜਿਥੇ ਵੀ ਕੰਮ ਵਿਗੜਿਆ ਹੋਵੇ ਇਤਿਹਾਸ ਵਿਚ, ਪੁਰਾਣ ਸ਼ਾਸਤਰ ਵਿਚ, ਮਿਥਿਹਾਸ ਵਿਚ ਜਾਂ ਜੀਵਨ ਦੇ ਕਿਸੇ ਖੇਤਰ ਵਿਚ ਅਸੀਂ ਜੇ ਲਾ ਦਿੰਦੇ ਹਾਂ। ਉਸ ਦਾ ਇਕ ਧਿਰ ਨੂੰ ਲਾਭ ਦਿੰਦੇ ਹਾਂ। ਜੇ ਰਾਣਾ ਸੰਗਰਾਮ ਦੀਆਂ ਫ਼ੌਜਾਂ ਹੋਰ ਬਹਾਦਰੀ ਨਾਲ ਲੜਦੀਆਂ ਤਾਂ ਬਾਬਰ ਨੂੰ ਹਰਾ ਦਿੰਦੀਆਂ, ਜੇ ਕਿਸੇ ਰਾਜੇ ਦੇ ਉੱਤਰਾਧਿਕਾਰੀ ਲਾਇਕ ਹੁੰਦੇ ਤਾਂ ਰਾਜ ਭਾਗ ਨਾ ਜਾਂਦਾ। ਜੇ ਪਹਾੜਾ ਸਿੰਘ ਫ਼ਰੰਗੀਆਂ ਦਾ ਯਾਰ ਨਾ ਬਣਦਾ ਤਾਂ ਤੇਗਾਂ ਮਾਰ ਕੇ ਲਿਆ ਸਿੱਖ ਰਾਜ ਤਾਸ਼ ਦੇ ਮਹਿਲ ਵਾਂਗ ਢਹਿ ਢੇਰੀ ਨਾ ਹੁੰਦਾ। ਅਸੀਂ ਜੇ ਆਖ ਕੇ ਇਕ ਧਿਰ ਨੂੰ ਤਾਂ ਦੋਸ਼ ਦਿੰਦੇ ਹਾਂ, ਦੂਜੀ ਧਿਰ ਦੀ ਸਿਆਣਪ, ਸੂਰਮਤਾਈ, ਚਲਾਕੀ, ਰਾਜਨੀਤੀ ਨੂੰ ਅੱਖੋਂ ਪਰੋਖੇ ਕਰ ਦਿੰਦੇ ਹਾਂ।

ਜੇ ਨੂੰ ਬਚਾਅ ਵਾਸਤੇ ਵਰਤਦੇ ਹਾਂ ਅਤੇ ਇਤਿਹਾਸ ਤੋਂ ਸਿਖਦੇ ਕੁਝ ਨਹੀਂ, ਸਿਖਦੇ ਹਾਂ ਆਪਣੇ ਹੱਕ ਵਿੱਚ। ਘਰ ਵਿਚ ਵੀ ਇਸ ਗੱਲ ਦਾ ਨਿਰਨਾ ਕਰਨਾ ਔਖਾ ਹੁੰਦਾ ਹੈ ਕਿ ਟਾਂਡਿਆਂ ਵਾਲੀ ਨੂੰ ਸੁੱਖ ਮਿਲੇਗਾ ਜਾਂ ਭਾਂਡਿਆਂ ਵਾਲੀ ਨੂੰ। ਵਰਤਮਾਨ ਸਮੇਂ ਵਿੱਚ ਰਾਜਨੀਤਕ ਆਗੂ ਆਪਣੀ ਆਖੀ ਕਿਸੇ ਗੱਲ ਦੀ ਉਸ ਵਿਰੁੱਧ ਹੁੰਦੀ ਸਹੀ ਚਰਚਾ ਦਾ ਮੂੰਹ ਵੀ ਇਹ ਕਹਿ ਕੇ ਮੋੜਨਾ ਸੌਖਾ ਸਮਝ ਰਹੇ ਹਨ ਕਿ ਜੇ ਮੀਡੀਆਂ ਉਸ ਨੂੰ ਸਹੀ ਤਰੀਕੇ ਨਾਲ ਪੇਸ਼ ਕਰਦਾ ਤਾਂ ਉਸ ਖ਼ਿਲਾਫ਼ ਮਹੌਲ ਨਾ ਬਣਦਾ।

ਇਕ ਵਿਅਕਤੀ ਦੀਆਂ ਦੋ ਧੀਆਂ ਸਨ। ਇਕ ਦਾ ਪਰਿਵਾਰ ਵਾਹੀ ਖੇਤੀ ਕਰਦਾ ਸੀ, ਦੂਜੀ ਦਾ ਘੁਮਿਆਰਾ ਕੰਮ। ਉਹਨਾਂ ਆਵੀ ਲਾਈ ਹੋਈ ਸੀ। ਉਹ ਜਦੋਂ ਉਹਨਾਂ ਦਾ ਹਾਲ ਚਾਲ ਪੁੱਛਣ ਗਿਆ ਤਾਂ ਇਕ ਨੇ ਕਿਹਾ ਜੇ ਮੀਂਹ ਪੈ ਗਿਆ ਤਾਂ ਚਾਰ ਟਾਂਡੇ ਹੋ ਜਾਣਗੇ, ਸੁੱਖ ਬਣ ਜਾਇਗਾ। ਦੂਜੀ ਕੋਲ ਗਿਆ ਤਾਂ ਉਸ ਕਿਹਾ ਜੇ ਮੀਂਹ ਨਾ ਪਿਆ ਤਾਂ ਆਵੀ ਪੱਕ ਜਾਏਗੀ, ਨਹੀਂ ਤਾਂ ਕੱਚੇ ਭਾਂਡੇ ਮਿੱਟੀ ਬਣ ਜਾਣਗੇ। ਭਲਾ ਜੇ ਨਾਲ ਸਮੱਸਿਆ ਕਿਵੇਂ ਹੱਲ ਹੁੰਦੀ!

ਸਿਖਿਆ ਦੇਣ ਵਾਲੇ ਸਿਆਣੇ ਕਹਿੰਦੇ ਹਨ ਕਿ ਆਪਣੇ ਆਪ ਨੂੰ ਸੀਮਾ ਵਿਚ ਰੱਖੋ, ਜੇ ਤੁਸੀਂ ਆਪਣੇ ਆਪ ਨੂੰ ਫੰਨੇ ਖਾਂ ਸਮਝਦੇ ਹੋ ਤਾਂ ਇਹ ਨਾ ਸਮਝੋ ਕਿ ਤੁਹਾਡੇ ਤੋਂ ਵੱਡਾ ਕੋਈ ਨਹੀਂ, ਹੋਰ ਤੁਹਾਡੇ ਤੋਂ ਵੱਡੇ ਬਹੁਤ ਹਨ, ਮਾਣ ਕਿਸ ਗੱਲ ਦਾ।

ਇਕ ਗੱਲ ਹੈ ਜਿਸ ਦਾ ਫ਼ਾਇਦਾ ਹੋ ਸਕਦਾ ਹੈ, ਉਹ ਹੈ ਕਿ ਜੇ ਕੋਈ ਆਪਣਾ ਮੁਲਾਂਕਣ ਠੀਕ ਕਰੇ ਜੇ ਕੋਈ ਆਪਣੀ ਔਕਾਤ ਨੂੰ ਪਛਾਣ ਲਵੇ, ਜੇ ਕੋਈ ਆਪਣੀ ਸੀਮਾ ਵਿਚ ਰਹੇ, ਜੇ ਕੋਈ ਦੂਜੇ ਨੂੰ ਕੇਵਲ ਮਿੱਟੀ ਦਾ ਮਾਧੋ ਨਾ ਸਮਝੇ ਤਾਂ ਉਸ ਨੂੰ

ਆਪ ਵੀ ਸੁੱਖ ਰਹਿੰਦਾ ਹੈ, ਉਸ ਅੰਦਰ ਹਉਮੈਂ ਹੰਕਾਰ ਨਹੀਂ ਆਉਂਦਾ। ਉਹ ਗ਼ਲਤ ਕੰਮ ਕਰਨ ਵੇਲੇ ਦਸ ਵਾਰ ਸੋਚੇਗਾ। ਦੂਜੇ ਦੇ ਨਜ਼ਰੀਏ ਤੋਂ ਸੋਚੇਗਾ। ਦੂਜੇ ਪ੍ਰਤੀ ਉਸ ਦੀਆਂ ਸਦਭਾਵਨਾ ਭਰੀਆਂ ਤਰੰਗਾਂ ਸੁਖਾਵਾਂ ਮਾਹੌਲ ਪੈਦਾ ਕਰਨਗੀਆਂ।

ਜੇ ਦਾ ਫ਼ਾਇਦਾ ਮਿਲ ਬਹਿਣ ਵਿਚ ਹੀ ਹੈ। ਜੇ ਕੋਈ ਮਹਿਸੂਸ ਕਰੇ ਕਿ ਪਾਟੋ-ਧਾੜ ਦਾ, ਵੈਰ-ਵਿਰੋਧ ਦਾ ਕੋਈ ਫ਼ਾਇਦਾ ਨਹੀਂ, ਮਿਲ ਕੇ ਬੈਠਣ ਦਾ ਫ਼ਾਇਦਾ ਹੈ ਭਾਵੇਂ ਸਥਿਤੀ ਘਰ ਦੀ ਹੋਵੇ, ਪਰਿਵਾਰ ਦੀ ਹੋਵੇ, ਪਿੰਡ, ਨਗਰ ਸ਼ਹਿਰ ਜਾਂ ਪ੍ਰਾਂਤ ਦੀ ਹੋਵੇ, ਦੇਸ ਜਾਂ ਮਹਾਂਦੀਪ ਦੀ ਹੋਵੇ, ਕਿਸੇ ਹਾਲਤ ਵਿਚ ਵੀ ਆਰਥਿਕ, ਸਮਾਜਿਕ, ਰਾਜਨੀਤਕ, ਸਮੱਸਿਆ ਪੈਦਾ ਹੋ ਜਾਵੇ ਭਾਵੇਂ ਉਹ ਮਨੁੱਖ ਦੀ ਬਣਾਈ ਹੋਈ ਹੋਵੇ, ਭਾਵੇਂ ਕੁਦਰਤ ਵਲੋਂ ਸੋਕੇ, ਹੜ੍ਹ, ਤੂਫ਼ਾਨ, ਭੂਚਾਲ ਆਦਿ ਵਰਗੀ ਆਫ਼ਤ। ਮਿਲ ਕੇ ਹੀ ਸਮੱਸਿਆਵਾਂ ਵਿਚ ਗ੍ਰਸੇ ਲੋਕਾਂ ਦਾ ਵੀ ਸੰਕਟ ਹੱਲ ਕਰਨ ਦਾ ਰਾਹ ਲੱਭਿਆ ਜਾ ਸਕਦਾ ਹੈ। ਜੇ ਮਿਲਣ ਬਹਿਣ ਦੀ ਭਾਵਨਾ ਪੈਦਾ ਹੋ ਜਾਏ ਤਾਂ ਧਰਮ, ਨਸਲ, ਜਾਤ, ਭਾਸ਼ਾ ਅਦਿ ਦੇ ਵਿਤਕਰੇ ਕਿਥੇ ਰਹਿ ਜਾਂਦੇ ਹਨ! ਦੂਜੇ ਦੇ ਹੱਕ ਮਾਰਨ ਦੀ ਲੋੜ ਨਹੀਂ ਰਹਿ ਜਾਂਦੀ। ਮਾਰੂ ਜੰਗੀ ਹਥਿਆਰਾਂ ਤੇ ਹੁੰਦੇ ਖ਼ਰਚ ਦੀ ਕੀ ਲੋੜ। ਉਹ ਅਰਬਾਂ ਖ਼ਰਬਾਂ ਦੀ ਮਾਇਆ ਮਨੁੱਖਤਾ ਦੇ ਭਲੇ ਲਈ ਵਰਤੀ ਜਾ ਸਕਦੀ ਹੈ। ਸਾਡੀ ਯੂ. ਐਨ. ਓ. ਨਾਂ ਦੀ ਸੰਸਥਾ ਕਾਮਯਾਬੀ ਨਾਲ ਮਨੁੱਖਤਾ ਦਾ ਸੁਹਾਵਣਾ ਭਵਿੱਖਤ ਸਿਰਜ ਸਕਦੀ ਹੈ ਪਰ ਗੱਲ ਤਾਂ 'ਜੇ' ਹੀ ਹੈ ਨਾ। ਮਾੜਾ ਤਾਂ ਰਲ ਕੇ ਬਹਿਣ ਨੂੰ ਤਿਆਰ ਹੁੰਦਾ ਹੈ ਪਰ ਜੇ ਤਗੜੇ ਨੂੰ ਮਿਲ ਕੇ ਬਹਿਣ ਲਈ ਮਨਾਇਆ ਜਾ ਸਕੇ ਤਾਂ ਹੀ ਸੁਖ ਹੈ। ਨਹੀਂ ਤਾਂ ਇਕ ਦੇ ਹੱਥ ਵਿਚ ਜੇ ਦੀ ਢਾਲ ਫੜੀ ਹੈ ਵਾਰ ਕਰਨਾ ਤੇ ਬਚਾਉਣਾ ਹੀ ਹੈ ਜੇ ਸੋਚ ਦਾ ਹਿੱਸਾ ਹੈ ਤਾਂ ਸਿਆਣਪ ਕਿਥੋਂ ਆਵੇਗੀ!

ਸਤਿਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਲਿਖਦੇ ਹਨ। ਜੇ ਤੇਰੀ ਲੰਮੀ ਉਮਰ ਹੋ ਜਾਏ, ਤੇਰਾ ਬੜਾ ਜੱਸ ਹੋਵੇ ਤੇ ਫਿਰ ਕੀ ਹੋਇਆ:

***ਜੇ ਜੁਗ ਚਾਰੇ ਆਰਜਾ***
***ਹੋਰ ਦਸੂਣੀ ਹੋਇ॥***
***ਨਵਾ ਖੰਡਾ ਵਿਚਿ ਜਾਣੀਐ***
***ਨਾਲਿ ਚਲੈ ਸਭੁ ਕੋਇ॥***
***ਚੰਗਾ ਨਾਉ ਰਖਾਇ ਕੈ***
***ਜਸੁ ਕੀਰਤਿ ਜਗਿ ਲੇਇ***
***ਜੇ ਤਿਸੁ ਨਦਰਿ ਨ ਆਵਈ***
***ਤ ਵਾਤ ਨ ਪੁਛੈ ਕੇ॥***

ਭਾਵ ਜੇ ਅਕਾਲ ਪੁਰਖ ਦੀ ਤੇਰੇ ਤੇ ਕਿਰਪਾ ਦ੍ਰਿਸ਼ਟੀ ਨਹੀਂ ਤੇ ਬਾਕੀ ਵਡਿਆਈਆਂ ਦਾ ਕੋਈ ਮੁੱਲ ਨਹੀਂ। ਏਥੇ ਜੇ ਇਹ ਵੀ ਸਮਝਾਉਂਦੀ ਹੈ ਕਿ ਕੁਝ ਵੀ ਪ੍ਰਾਪਤ ਕਰਨਾ ਕਿਸੇ ਦਾ ਹੱਕ ਨਹੀਂ। ਜ਼ਿੰਦਗੀ ਦੀ ਲੜਾਈ ਕੋਈ ਇਸ ਦਿਸ਼ਾ ਵਿਚ ਲੜ ਸਕਦਾ ਹੈ, ਮੇਰਾ ਹੱਕ ਏਥੇ ਰੱਖ, ਪਰ 'ਜੇ' ਹੱਕ ਨੂੰ ਝੁਠਲਾਉਂਦੀ ਹੈ ਤੇ ਕੇਵਲ ਕਰਮ ਕਰਨ ਤੇ ਫਲ ਦੀ ਇਛਾ ਨਾ ਰੱਖਣ ਲਈ ਪ੍ਰੇਰਨਾ ਦੇਂਦੀ ਹੈ। ਇਸ ਨਾਲ ਹੀ ਪ੍ਰਾਪਤੀ ਦਾ ਰਾਹ ਨਿਕਲਦਾ ਹੈ ਪਰਾਪਤੀ, ਦੇਣ ਵਾਲੇ ਦੀ ਇੱਛਾ ਉਤੇ ਨਿਰਭਰ ਕਰਦੀ ਹੈ। ਉਸਦੀ ਕਿਰਪਾ ਤੇ ਮੁਨੱਸਰ ਹੈ। ਕੋਈ ਕਿੰਨਾ ਵੀ ਸਿਆਣਾ, ਮਿਹਨਤੀ, ਹੱਡ ਭੰਨ ਕੇ ਕੰਮ ਕਰਨ ਵਾਲਾ ਹੁਸ਼ਿਆਰ ਹੋਵੇ ਜਾਂ ਜਪੀ ਤਪੀ ਤੇ ਭਜਨੀਕ ਹੋਏ ਉਸ ਦਾ ਫਲ ਕਿਰਪਾ ਨਾਲ ਹੀ ਪ੍ਰਾਪਤ ਹੋਣਾ ਹੈ ਜੇ ਕਿਰਪਾ ਹੋ ਗਈ ਤਾ ਵਾਹ ਭਲਾ, ਨਹੀਂ ਤਾਂ ਕਰਮ ਕਰਨ ਵਿੱਚ ਹੀ ਭਲਾ ਹੈ।

ਸੋ ਜੇ ਪ੍ਰਾਪਤੀ ਸਾਡੀ ਇੱਛਾ ਜਾਂ ਮਿਹਨਤ ਅਨੁਸਾਰ ਨਹੀਂ ਹੋਈ ਤਾਂ ਕੋਈ ਗੱਲ ਨਹੀਂ। ਜਦ ਕਿਰਪਾ ਹੋ ਗਈ ਹੋ ਗਈ। ਅਸੀਂ ਝੂਰੀਏ ਨਾ ਕੇਵਲ ਆਪਣੇ ਨੂੰ ਠੀਕ ਤੇ ਦੂਸਰੇ ਨੂੰ ਗ਼ਲਤ ਨਾ ਕਹੀਏ ਤੇ ਜੇ ਵਿਚੋਂ ਬਾਹਰ ਨਿਕਲੀਏ।

# ਤੂੰ ਨਾ ਬਿਸਾਰਿ

ਮਨੁੱਖ ਕਿਸੇ ਨੂੰ ਤਾਂ ਮਨੋਂ ਵਿਸਾਰ ਕੇ ਤਸੱਲੀ ਮਹਿਸੂਸ ਕਰਦਾ ਹੈ ਪਰ ਕਿਸੇ ਪ੍ਰਤੀ ਇਹ ਤਰਲਾ ਕਰਦਾ ਹੈ ਕਿ, ***'ਮੋ ਕਉ ਤੂੰ ਨਾ ਬਿਸਾਰਿ॥'*** ਅਸਲ ਵਿਚ ਮਸਲਾ ਸੰਬੰਧਾਂ ਦਾ ਹੈ ਕਿਸ ਨਾਲ ਕਿਸ ਦੇ ਕਿਸ ਤਰ੍ਹਾਂ ਦੇ ਸੰਬੰਧ ਹਨ। ਉਹ ਸੰਬੰਧ ਸਾਨੂੰ ਉਸਦੇ ਨੇੜੇ ਜਾਂ ਦੂਰ ਕਰ ਦਿੰਦੇ ਹਨ। ਸੰਬੰਧਾਂ ਦੇ ਪਿਛੇ ਵੀ ਆਪਣਾ ਮੋਹ, ਪਿਆਰ, ਅਪਣੱਤ, ਮੇਲ-ਮਿਲਾਪ ਨਾਲ ਜੁੜੇ ਹੁੰਦੇ ਹਨ ਜਾਂ ਫਿਰ ਈਰਖਾ, ਦਵੈਤ, ਸਾੜਾ, ਨਫ਼ਰਤ ਆਦਿ ਨਾਲ ਜੁੜੇ ਹੁੰਦੇ ਹਨ। ਇਹਨਾਂ ਤੋਂ ਵੀ ਵੱਧ ਕਈ ਵਾਰ ਜੁੜੀ ਹੁੰਦੀ ਹੈ ਆਪਣੀ ਹਉਮੈ, ਆਪਣਾ ਹੰਕਾਰ ਔਰ ਇਹ ਹਉਮੈ, ਹੰਕਾਰ ਹੀ ਸਾਨੂੰ ਇਸ ਤਰ੍ਹਾਂ ਦੇ ਸੰਬੰਧਾਂ ਨਾਲ ਜੋੜਦਾ ਹੈ ਕਿ ਅਸੀਂ ਜਿਹੜਾ ਸਾਡੀ ਹਉਮੈ ਨੂੰ ਪੱਠੇ ਪਾਉਂਦਾ ਹੈ, ਉਸ ਪ੍ਰਤੀ ਨੇੜਤਾ ਵਿਖਾਉਂਦੇ ਹਾਂ ਪਰ ਜਿਹੜਾ ਸਾਫ਼ ਗੱਲ ਕਰਦਾ ਹੈ, ਬਿਨਾ ਕਿਸੇ ਲਗ-ਲਬੇੜ ਤੋਂ ਗੱਲ ਕਰਦਾ ਹੈ ਜਾਂ ਉਸ ਤਰ੍ਹਾਂ ਨਾਲ ਗੱਲ ਨਹੀਂ ਕਰਦਾ ਜਿਸ ਤਰ੍ਹਾਂ ਅਸੀਂ ਚਾਹੁੰਦੇ ਹਾਂ, ਤਾਂ ਉਸ ਨੂੰ ਅਸੀਂ ਵਿਸਾਰਨਾ ਚਾਹੁੰਦੇ ਹਾਂ। ਜਦੋਂ ਤੱਕ ਉਹ ਸਾਡੀ ਲੱਤ ਹੇਠੋਂ ਲੰਘਣਾ ਪ੍ਰਵਾਨ ਨਹੀਂ ਕਰਦਾ ਜਾਂ ਘੱਟੋ-ਘੱਟ ਇਹ ਨਹੀਂ ਕਹਿੰਦਾ ਕਿ ਤੁਸੀਂ ਸੱਚੇ,ਮੈਂ ਝੂਠਾ। ਭਲਾ ਰਜਨੀ ਦੀ ਹੋਰ ਕੀ ਸਮੱਸਿਆ ਸੀ ਉਸ ਨੇ ਆਪਣੇ ਪਿਤਾ ਦੂਨੀ ਚੰਦ ਨੂੰ ਇਹ ਹੀ ਆਖਿਆ ਸੀ ਨਾ ਕਿ ਮੈਂ ਅਕਾਲ ਪੁਰਖ ਦਾ ਦਿੱਤਾ ਖਾਂਦੀ ਹਾਂ ਜੇ ਮੈਨੂੰ ਉਹ ਨਾ ਵਿਸਾਰੇ, ਤਾਂ ਮੈਂ ਦੁੱਖਾਂ ਵਿਚੋਂ ਵੀ ਉਭਰ ਸਕਦੀ ਹਾਂ। ਮਤਲਬ ਕਿ ਮੈਂ ਤੁਹਾਡਾ, ਆਪਣੇ ਪਿਤਾ ਦਾ ਦਿੱਤਾ ਨਹੀਂ ਖਾ ਰਹੀ। ਇਹ ਸੁਣਦਿਆਂ ਹੀ ਦੂਨੀ ਚੰਦ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ। ਉਸ ਨੇ ਕੁੜੀ ਨੂੰ 'ਮੱਤ ਦੇਣ' ਲਈ ਉਸ ਦਾ ਵਿਆਹ ਇਕ ਪਿੰਗਲੇ ਨਾਲ ਕਰ ਦਿੱਤਾ। ਇਹ ਵਿਸਾਰ ਦਿੱਤਾ ਕਿ ਉਹ ਉਸ ਦੀ ਆਪਣੀ ਧੀ ਹੈ।

ਹਰਨਾਖਸ਼ ਦੀ ਵੀ ਇਹ ਹੀ ਸਮੱਸਿਆ ਸੀ ਕਿ ਪ੍ਰਹਿਲਾਦ ਉਸ ਨੂੰ ਸਭ ਕੁਝ ਕਿਉਂ ਨਹੀਂ ਮੰਨਦਾ।ਹੰਕਾਰੀਆਂ ਦਾ ਜੋ ਹਾਲ ਹੁੰਦਾ ਹੈ ਬਾਣੀ ਛੇਤੀਂ ਹੀ ਉਹਨਾਂ ਦਾ ਫ਼ੈਸਲਾ ਕਰ ਦਿੰਦੀ ਹੈ:

***ਬਡੇ ਬਡੇ ਹੰਕਾਰੀਆ***
***ਨਾਨਕ ਗਰਬਿ ਗਲੇ॥***

ਪੱਛਮ ਦੇ ਪ੍ਰਸਿੱਧ ਵਿਗਿਆਨਕ ਗਲੀਲੀਓ ਗਲੀਲੀ ਨੇ ਏਨਾ ਹੀ ਆਖਿਆ ਸੀ ਕਿ ਸੂਰਜ ਧਰਤੀ ਦੁਆਲੇ ਨਹੀਂ ਘੁੰਮਦਾ, ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਸ਼ਰਈ ਇਸਾਈਆਂ ਨੇ ਉਸ ਨੂੰ ਮੌਤ ਦੀ ਸਜਾ ਸੁਣਾ ਦਿੱਤੀ ਤੇ ਮਾਫ਼ੀ ਮੰਗਣ 'ਤੇ ਵੀ ਮਾਫ਼ ਨਾ ਕੀਤਾ ਪਰ ਮਿਰਤੂ ਸ਼ਈਆ ਤੇ ਸੌਣ ਤੋਂ ਪਹਿਲਾਂ ਉਸ ਦੇ ਆਖ਼ਰੀ ਸ਼ਬਦ ਇਹ ਹੀ ਸਨ ਕਿ ਘੁੰਮਦੀ ਤਾਂ ਧਰਤੀ ਹੀ ਹੈ ਪਰ ਧਰਮ ਦੇ ਠੇਕੇਦਾਰਾਂ ਉਸ ਸੱਚ ਨੂੰ ਤਾਂ ਵਿਸਾਰ ਦਿੱਤਾ ਅਤੇ ਉਸ ਨੂੰ ਵਿਗਿਆਨ ਦਾ ਹੋਰ ਸੱਚ ਭਾਲਣ ਤੋਂ ਪਹਿਲਾਂ ਸਦਾ ਦੀ ਨੀਂਦ ਸੁਆ ਦਿੱਤਾ। ਹੰਕਾਰੀ ਬੰਦੇ ਚੰਗੇ, ਸਾਊ, ਸ਼ਰੀਫ, ਇਮਾਨਦਾਰ, ਸੱਚੇ-ਸੁੱਚੇ ਵਿਦਵਾਨਾਂ ਜਾਂ ਤੇਗ ਦੇ ਧਨੀਆਂ ਦੀ ਕਦਰ ਨਹੀਂ ਕਰਦੇ। ਉਹਨਾਂ ਨੂੰ ਝੂਠੀ ਪ੍ਰਸੰਸਾ ਹੀ ਚੰਗੀ ਲੱਗਦੀ ਹੈ।

ਸਧਾਰਨ ਵਿਅਕਤੀ ਜਿਵੇਂ ਪਹਿਲੇ ਸੰਕੇਤ ਕੀਤਾ ਹੈ, ਮੋਹ-ਪਿਆਰ ਵੱਸ ਕਿਸੇ ਨੂੰ ਚੇਤੇ ਰੱਖਦਾ ਹੈ। ਉਹ ਤਾਂ ਅਬੋਧ ਹੁੰਗਾਰਾ ਨਾ ਭਰਨ ਵਾਲੇ ਬੱਚੇ ਨੂੰ ਵੀ ਲਾਡ ਲਡਾਉਂਦਾ ਹੈ। ਮਾਪੇ ਸਦਾ ਆਪਣੇ ਬੱਚਿਆਂ ਨੂੰ ਪਾਲਦੇ ਅਤੇ ਉਹਨਾਂ ਦਾ ਭਵਿੱਖ ਬਣਾਉਣ ਲਈ ਹਰ ਕੁਰਬਾਨੀ ਕਰਦੇ ਹਨ। ਅਚੇਤ ਹੀ ਉਹਨਾਂ ਦੇ ਮਨ ਵਿਚ ਇਹ ਗੱਲ ਹੁੰਦੀ ਹੈ ਕਿ ਇਹ ਬੱਚਾ-ਬੱਚੀ ਵੱਡਾ ਹੋ ਕੇ ਸਾਨੂੰ ਨਾ ਵਿਸਾਰੇ, ਸਾਨੂੰ ਚੇਤੇ ਰੱਖੇ, ਸਾਨੂੰ ਬਣਦਾ ਆਦਰ ਮਾਣ ਦੇਵੇ। ਜਦੋਂ ਸਾਡੀ ਜੇਬ ਵਿਚ ਲੋੜ ਅਨੁਸਾਰ ਮਾਇਆ ਨਾ ਰਹੇ, ਜਦੋਂ ਸਾਡਾ ਸਰੀਰ ਬਿਰਧ, ਬਿਮਾਰ ਜਾਂ ਨਿਰਬਲ ਹੋ ਜਾਵੇ, ਤਾਂ ਉਹ ਬੱਚੇ-ਬੱਚੀਆਂ ਬੁਢੜੇ ਦੀ ਡੰਗੋਰੀ ਬਣਨ ਪਰ ਸਾਰਾ ਕੁਝ ਸਾਡੀ ਮਰਜ਼ੀ ਨਾਲ ਤਾਂ ਨਹੀਂ ਹੁੰਦਾ। ਸੁੱਖ ਚਿਤਵਦੇ ਹਾਂ, ਸਿਰਜਦੇ ਹਾਂ ਪਰ ਜ਼ਰੂਰੀ ਨਹੀਂ ਕਿ ਸੁੱਖ ਸਾਡੀ ਝੋਲੀ ਆ ਪੈਣ, ਹਾਲਾਤ ਸਾਡੇ ਅਨੁਕੂਲ ਹੋਣ। ਵਜ਼ੀਦਾ ਕਵੀ ਬੜੀ ਠੋਸ ਉਦਾਹਰਨ ਦੇ ਕੇ ਆਖਦਾ ਹੈ:

***ਇਕਨਾ ਦੇ ਘਰ ਪੁੱਤ***
***ਪੁੱਤਾਂ ਦੇ ਘਰ ਪੋਤਰੇ।***
***ਇਕਨਾ ਦੇ ਘਰ ਧੀ***
***ਧੀਆਂ ਘਰ ਦੋਹਤਰੇ।***
***ਇਕਨਾ ਦੇ ਘਰ ਇਕ***
***ਤੇ ਉਹ ਵੀ ਜਾਏ ਮਰ।***
***ਵਜ਼ੀਦਾ ਕੌਣ ਸਾਹਿਬ ਨੂੰ ਆਖੇ***
***ਇੰਜ ਨਹੀਂ ਇੰਜ ਕਰ।***

ਇਸ ਦਾ ਮਤਲਬ ਇਹ ਹੀ ਹੋਇਆ ਨਾ, ਕਿ ਸੁੱਖ ਸਾਹਿਬ ਨੇ ਦੇਣੇ ਹਨ, ਵਡਿਆਈਆਂ ਉਸ ਦੇ ਹੱਥ ਵਿਚ ਹਨ, ਫਿਰ ਤੁਸੀਂ ਸੰਸਾਰਕ ਰਿਸ਼ਤਿਆਂ ਵਿਚ ਜੇ ਕਿਸੇ ਤੋਂ ਕੁਝ ਆਸ ਰੱਖਦੇ ਹੋ ਤਾਂ ਉਸ ਦਾ ਸੁੱਖ ਉਸ ਤਰ੍ਹਾਂ ਨਹੀਂ ਮਿਲ ਸਕਦਾ ਜਿਵੇਂ ਅਕਾਲ ਪੁਰਖ ਅਗੇ ਜੋਦੜੀ ਕਰਿਆਂ। ਫਿਰ ਇਹ ਅਰਜ਼ ਵੀ ਉਸ ਅੱਗੇ ਕਰਨੀ ਹੀ ਬਣਦੀ ਹੈ:

***ਮੋ ਕਉ ਤੂੰ ਨ ਬਿਸਾਰਿ***
***ਤੂ ਨ ਬਿਸਾਰਿ***
***ਤੂ ਨ ਬਿਸਾਰੇ ਰਾਮਈਆ॥***

ਇਸ ਕਥਾ ਦਾ ਸਾਰਿਆਂ ਨੂੰ ਪਤਾ ਹੀ ਹੈ ਕਿ ਦੇਹੁਰੇ, ਜਿਸ ਨੂੰ ਰੱਬ ਦਾ ਘਰ ਆਖਦੇ ਹਨ, ਉਸ ਦੇ ਪੁਜਾਰੀਆਂ ਨੇ ਸਾਖੀ ਅਨੁਸਾਰ ਨਾਮਦੇਵ ਨੂੰ ਧੱਕੇ ਮਾਰੇ ਸਨ ਅਤੇ ਪੂਜਾ ਘਰ ਵਿਚੋਂ ਇਹ ਕਹਿ ਕੇ ਬਾਹਰ ਕੱਢ ਦਿੱਤਾ ਸੀ ਕਿ ਛੀਂਬੇ, ਸ਼ੂਦਰ ਹੁੰਦੇ ਹਨ। ਸ਼ੂਦਰਾਂ ਨੂੰ ਏਥੇ ਆ ਕੇ ਭਗਤੀ ਕਰਨ ਦਾ ਕੋਈ ਹੱਕ ਨਹੀਂ। ਉਹਨਾਂ ਦੀ ਭਗਤੀ ਕਰਨ ਨਾਲ ਤਾਂ ਇਹ ਥਾਂ ਹੀ ਅਪਵਿੱਤਰ ਹੋ ਜਾਂਦਾ ਹੈ। ਨਾਮਦੇਵ ਤਾਂ ਪ੍ਰਭੂ ਦਾ ਉਪਾਸ਼ਕ ਸੀ, ਉਹ ਉਸੇ ਦੀ ਹੀ ਭਗਤੀ ਕਰਦਾ ਸੀ, ਸੋ ਉਸ ਨੇ ਉਸ ਅੱਗੇ ਹੀ ਫ਼ਰਿਆਦ ਕਰਨੀ ਸੀ ਕਿ ਇਹਨਾਂ ਘਰ ਵਾਲਿਆਂ ਨੇ ਭਾਵ ਮੰਦਰ ਵਾਲਿਆਂ ਨੇ ਆਪਣੇ ਆਪ ਨੂੰ ਉਸ ਦਾ ਮਾਲਕ ਸਮਝਿਆ ਹੈ। ਇਹ ਹੀ ਭਰਮ ਪਾਲਦਿਆਂ ਹੋਇਆਂ ਉਸ ਨਾਮੇ ਤੇ ਕੋਪਵਾਨ, ਗੁੱਸੇ ਹਨ ਅਤੇ ਉਹਨਾਂ ਉਸ ਨੂੰ ਸ਼ੂਦ੍ਰ ਸ਼ੂਦ੍ਰ ਕਰਕੇ ਮਾਰ ਕੇ ਉਠਾ ਦਿੱਤਾ ਹੈ। ਉਹ ਉਸ ਨੂੰ ਨੀਚ ਕਹਿੰਦੇ ਹਨ। ਏਸੇ ਕਰਕੇ ਹੀ ਉਹਨਾਂ ਨੇ ਇਹ ਕੀਤਾ ਹੈ।

ਨਾਮਦੇਵ ਨਾ ਉਥੇ ਉਹਨਾਂ ਪਾਂਡਿਆਂ ਨਾਲ ਲੜਦਾ ਹੈ, ਨਾ ਝਗੜਦਾ ਹੈ, ਸਗੋਂ ਦੇਹੁਰੇ ਦੇ ਪਿਛਲੇ ਪਾਸੇ ਬੈਠ ਕੇ ਪ੍ਰਭੂ ਸਿਮਰਨ ਵਿਚ ਜੁੜ ਜਾਂਦਾ ਹੈ ਪਰ ਨਾਲ ਹੀ ਉਸ ਦੇ ਮਨ ਵਿਚ ਆਉਂਦੀ ਹੈ ਕਿ ਜੇ ਮਰਨ ਤੋਂ ਬਾਅਦ ਮੁਕਤੀ ਮਿਲੇ ਤਾਂ ਕੀ ਲਾਭ ਹੋਇਆ। ਇਹਨਾਂ ਪੰਡਤਾਂ ਨੂੰ ਕਿਥੋਂ ਮੱਤ ਆਈ। ਅਕਾਲ ਪੁਰਖ ਨੂੰ ਦਿਆਲੂ ਕਿਹਾ ਜਾਂਦਾ ਹੈ, ਕਿਰਪਾਲੂ ਕਿਹਾ ਜਾਂਦਾ ਹੈ। ਆਜਾਨੁ ਬਾਹੁ, ਲੰਮੀਆਂ ਭੁਜਾਵਾਂ ਵਾਲ਼ਾ ਕਿਹਾ ਜਾਂਦਾ ਹੈ। ਜੇ ਨਾਮੇ ਨੂੰ ਨਿਆਂ ਨਾ ਮਿਲੇ ਤਾਂ ਉਸ ਪ੍ਰਭੂ ਦੀ ਲੱਜਿਆ ਨਹੀਂ ਰਹਿੰਦੀ, ਇੱਜ਼ਤ ਘਟਦੀ ਹੈ। ਸਾਡੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਉਸ ਅਕਾਲ ਪੁਰਖ ਦੇ ਘਰ ਨਾਮਦੇਵ ਦੀ ਫ਼ਰਿਆਦ ਸੁਣੀ ਗਈ ਅਤੇ ਉਸ ਦੇਹੁਰੇ ਦਾ ਦਰ ਨਾਮਦੇਵ ਵੱਲ ਹੋ ਗਿਆ ਅਤੇ ਪਿੱਠ ਉਹਨਾਂ ਪਾਂਡਿਆਂ ਵੱਲ।

ਪਾਂਡਿਆਂ ਨੂੰ ਪਤਾ ਨਹੀਂ ਮੱਤ ਆਈ ਜਾਂ ਨਹੀਂ ਆਈ ਕਿਉਂਕਿ ਅੱਜ ਵੀ ਪਾਂਡਿਆਂ ਦੇ ਸੁਭਾਅ ਵਿਚ ਸੱਚੇ ਸ਼ਰਧਾਲੂਆਂ ਨੂੰ ਬਹੁਤਾ ਫ਼ਰਕ ਨਹੀਂ ਲੱਗਦਾ ਪਰ ਨਾਮਦੇਵ ਦੀ ਲੱਜਿਆ ਰੱਖੀ ਗਈ।

ਸਤਿਗੁਰੂ ਨਾਨਕ ਦੇਵ ਜੀ ਬਾਰੇ ਤਾਂ ਭਾਈ ਗੁਰਦਾਸ ਨੇ ਬੜਾ ਸਪਸ਼ਟ ਲਿਖਿਆ ਹੈ ਕਿ ਮੱਕੇ ਵਿਚ ਇਹ ਸੋਚਦਿਆਂ ਹੋਇਆਂ ਕਿ ਗੁਰੂ ਨਾਨਕ ਦੇਵ ਜੀ ਗ਼ਲਤ ਪਾਸੇ ਪੈਰ ਕਰਕੇ ਸੁੱਤੇ ਸਨ, ਜੀਵਨ ਨੇ ਕਿਹਾ-

*ਲੱਤਾਂ ਵਲ ਖੁਦਾਇ ਕੇ*
*ਕਿਉਂਕਰ ਪਇਆ ਹੋਇ ਬਜਗਾਰੀ।*
*ਟੰਗੋਂ ਪਕੜ ਘਸੀਟਿਆ*
*ਫਿਰਿਆ ਮੱਕਾ ਕਲਾ ਦਿਖਾਰੀ।*
*ਹੋਏ ਹੈਰਾਨ ਕੁਰੇਨ ਜੁਹਾਰੀ।*

ਮਨ ਵਿਚ ਕਈ ਵਾਰ ਇਹ ਸ਼ੰਕਾ ਪੈਦਾ ਹੋ ਜਾਂਦਾ ਹੈ ਕਿ ਕੀ ਪਰਮਾਤਮਾ ਮਨੋ ਵਿਸਾਰਦਾ ਹੈ। ਜੇ ਉਹ ਮਨੋ ਵਿਸਾਰ ਦੇਵੇ ਤਾਂ ਸਾਡੇ ਪੱਲੇ ਕੀ ਰਹਿ ਜਾਂਦਾ ਹੈ।

ਅਸਲ ਵਿਚ ਤਾਂ ਉਹ ਮਨੋ ਨਹੀਂ ਵਿਸਾਰਦਾ ਅਸੀਂ ਗ਼ਲਤ ਦਿਸ਼ਾ ਚੁਣ ਲੈਂਦੇ ਹਾਂ। ਜੇ ਉਹ ਮਨੋ ਵਿਸਾਰਦਾ ਹੁੰਦਾ ਤਾਂ ਨਾ ਦਰੋਪਦੀ ਦੀ ਲਾਜ ਰਹਿਣੀ ਸੀ, ਨਾ ਜੋਗਾ ਸਿੰਘ ਨੂੰ ਸੋਝੀ ਆਉਣੀ ਸੀ, ਨਾ ਹੀ ਰਾਇ ਸਿੰਘ ਨੂੰ ਬਚਾਇਆ ਜਾਣਾ ਸੀ ਅਤੇ ਨਾ ਹੀ ਪਾਣੀ ਦੀ ਬੂੰਦ ਨੂੰ ਤਰਸਦੀ ਗੋਰਿਆਂ ਦੀ ਧਰਤੀ ਇੰਗਲੈਂਡ ਵਿਚ ਜਲ-ਥਲ ਹੋਣਾ ਸੀ।

ਅਸੀਂ ਜਦੋਂ ਵਿਸਾਰ ਦਿੰਦੇ ਹਾਂ ਉਸ ਵੇਲੇ ਅਸੀਂ ਸਮਝਦੇ ਹਾਂ ਕਿ ਕੋਈ ਰੱਬ ਨਹੀਂ, ਕੋਈ ਰਹਿਬਰ ਨਹੀਂ, ਕੋਈ ਗੁਰੂ ਨਹੀਂ ਔਰ ਸਾਰੀ ਸ੍ਰਿਸ਼ਟੀ ਨੂੰ ਸਾਡੀ ਸੋਚ ਹੀ ਚਲਾ ਰਹੀ ਹੈ। ਸਾਡੀ ਦਲੀਲ ਹੀ ਪ੍ਰਧਾਨ ਹੈ। ਅਸੀਂ ਸਗੋਂ ਉਸ ਨੂੰ ਉਲ੍ਹਾਮਾ ਦੇਣ ਲੱਗਦੇ ਹਾਂ:

*ਮੈਂ ਸੁਣਿਐ ਤੂੰ ਹੱਜਾਂ,ਨਿਮਾਜ਼ਾਂ 'ਤੇ ਤੁਠਨੈਂ।*
*ਤੂੰ ਸੰਖਾਂ ਤੇ ਟੱਲੀ ਜਹੇ ਸਾਜ਼ਾਂ 'ਤੇ ਤੁਠਨੈਂ।*
*ਖੁਸ਼ਾਮਦ ਚੜਾਵੇ ਨਿਮਾਜ਼ਾਂ ਤੇ ਤੁਠਨੈਂ।*
*ਤੂੰ ਬਾਂਗਾਂ ਤੋਂ ਉਠੀਆਂ ਆਵਾਜ਼ਾਂ 'ਤੇ ਤੁਠਨੈਂ।*
*ਸੁਣੇ ਕੂਕ ਗੁੰਗਿਆਂ, ਗ਼ਰੀਬਾਂ ਦੀ ਜਿਹੜਾ।*
*ਉਸ ਕਿਸ ਥਾਂ 'ਤੇ ਵੱਸਦਾ ਏ ਉਹ ਰੱਬ ਹੈ ਕਿਹੜਾ।*
*ਤੇਰੇ ਨਾਂ 'ਤੇ ਚਲਦੀ ਹੈ ਵੱਢੀ ਤੇ ਰਿਸ਼ਵਤ।*
*ਤੇਰੇ ਨਾਂ ਤੇ ਝਗੜਾ ਤੇ ਦੰਗਾ ਸ਼ਰਾਰਤ।*
*ਤੇਰੇ ਨਾਮ ਉਤੇ ਭਰਾਵਾਂ 'ਚ ਨਫ਼ਰਤ।*
*ਤੇਰੇ ਨਾਮ 'ਤੇ ਖ਼ੂਨ ਲੁੱਟ ਕਤਲੋ ਗਾਰਤ।*

*ਇਹ ਸਭ ਜ਼ੁਲਮ ਦੀ ਕਾਰ ਤੱਕਦਾ ਨਹੀਂ ਏ?*
*ਜੇ ਤਕਨੈ ਤਾਂਕੀ ਰੋਕ ਸਕਦਾ ਨਹੀਂ ਏਂ।*
*–ਦਰਸ਼ਨ ਸਿੰਘ ਅਵਾਰਾ, ਬੰਦਾ ਰੱਬ ਨੂੰ*

ਪਰ ਜਦੋਂ ਉਹਨਾਂ ਪ੍ਰਭੂ ਦੇ ਨਾਂ 'ਤੇ ਲੋਕਾਂ ਨੂੰ ਭਰਮਾਉਣ ਵਾਲੇ ਵਿਅਕਤੀਆਂ ਨੂੰ ਸਮਝ ਆ ਜਾਂਦੀ ਤਾਂ ਉਹ ਬੰਦੇ ਨੂੰ ਕਹਿੰਦੇ ਵੀ ਸੁਣੇ ਜਾ ਸਕਦੇ ਹਨ-

*ਅਸੀਂ ਨਾ ਖੁਦਾ ਦੇ ਚੁਣੇ,ਨਾ ਖੁਦਾ ਹਾਂ।*
*ਤੇਰੇ ਵਾਂਗ ਬੰਦੇ ਹਾਂ, ਤੇਰੇ ਭਰਾ ਹਾਂ।*

*– ਦਰਸ਼ਨ ਸਿੰਘ ਅਵਾਰਾ*

ਵਿਸਾਰਨ ਦੀ ਗੱਲ ਤਾਂ ਸਾਨੂੰ ਉਦੋਂ ਲੱਗਦੀ ਹੈ ਜਦੋਂ ਅਸੀਂ ਉਸ ਦੀਆਂ ਦਾਤਾਂ ਝੋਲੀ ਪੁਆਉਣ ਦੀ ਥਾਂ ਝੋਲੀ ਹੀ ਨਹੀਂ ਕਰਦੇ ਜਾਂ ਆਪਣੀ ਸੋਚ ਦਾ ਠੂਠਾ ਮੂਧਾ ਮਾਰ ਲੈਂਦੇ ਹਾਂ, ਉਸ ਵਿਚ ਕੋਈ ਕੀ ਪਾਵੇਗਾ! ਉਦੋਂ ਵੀ ਰੱਬ ਸਾਨੂੰ ਵਿਸਾਰਦਾ ਨਹੀਂ ਸਗੋਂ ਪਰਖਦਾ ਹੈ। ਕਦੋਂ ਸਾਨੂੰ ਹੋਸ਼ ਆਉਂਦੀ ਹੈ, ਕਦੋਂ ਅਸੀਂ ਸਿੱਧੇ ਰਾਹ ਪੈਂਦੇ ਹਾਂ। ਕਦੋਂ ਦੂਜੇ ਨੂੰ ਗੁੰਮਰਾਹ ਕਰਨੋਂ ਹਟਦੇ ਹਾਂ। ਜਦੋਂ ਸਾਨੂੰ ਸਮਝ ਆ ਜਾਂਦੀ ਹੈ ਕਿ ਜਿਸ ਨੂੰ ਉਸ ਅਕਾਲ ਪੁਰਖ ਦਾ ਆਸਰਾ ਹੈ, ਉਸ ਨੂੰ ਤੱਤੀ 'ਵਾ ਵੀ ਨਹੀਂ ਲੱਗ ਸਕਦੀ॥ ਜਿਸ ਨੂੰ ਉਹ ਰੱਖਦਾ ਹੈ ਉਸ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ। ਹਾਂ, ਮਨ ਵਿਚ ਇਹ ਭਉ ਬਣਿਆ ਰਹਿਣਾ ਚਾਹੀਦਾ ਹੈ ਕਿ ਪ੍ਰਭੂ ਸਾਨੂੰ ਨਾ ਵਿਸਾਰੇ ਤਾਂ ਹੀ ਅਸੀਂ ਉਸ ਦੇ ਨੇੜੇ ਨੇੜੇ ਹੋ ਸਕਦੇ ਹਾਂ। ਸੁਖਮਨੀ ਸਾਹਿਬ ਵਿਚ ਪੰਜਵੇਂ ਪਾਤਸ਼ਾਹ ਨੇ ਚਾਰ ਤੁਕਾਂ ਲਿਖੀਆਂ ਹਨ:

*ਜਿਸੁ ਰਾਖੈ ਤਿਸੁ ਕੋਇ ਨ ਮਾਰੈ॥*
*ਸੋ ਮੂਆ ਜਿਸੁ ਮਨਹੁ ਬਿਸਾਰੈ॥*
*ਤਿਸੁ ਤਜਿ ਅਵਰ ਕਹਾ ਕੋ ਜਾਇ॥*
*ਸਭ ਸਿਰਿ ਏਕੁ ਨਿਰੰਜਨ ਰਾਇ॥*

ਜਦੋਂ ਸਾਡੇ ਮਨ ਦੀ ਅਵਸਥਾ ਇਹ ਹੋ ਜਾਏਗੀ ਅਤੇ ਅਸੀਂ ਚਿੱਤ ਵਿਚ ਇਹ ਚਿਤਵਾਂਗੇ ਕਿ ਅਕਾਲ ਪੁਰਖ ਤਾਂ ਸਾਨੂੰ ਨਹੀਂ ਮਨੋ ਵਿਸਾਰਦਾ ਸਾਨੂੰ ਆਪਾ ਤਜਿ ਕੇ ਉਸ ਦੇ ਸਨਮੁਖ ਰਹਿਣ ਵਿਚ ਸੁੱਖ ਹੈ ਤਾਂ ਫਿਰ ਸਾਡੀ ਅਵਸਥਾ ਨਾ ਕੋ ਬੈਰੀ ਨਾਹਿ ਬੇਗਾਨਾ ਵਰਗੀ ਹੋ ਜਾਏਗੀ ਤੇ ਸਾਨੂੰ ਇਹ ਵਿਸ਼ਵ ਸੰਸਾਰ ਹਰੀ ਦਾ ਰੂਪ ਨਜ਼ਰ ਆਏਗਾ, ਤਾਂ ਦੁੱਖ ਕਲੇਸ਼ ਨੂੰ ਸਾਡੇ ਮਨ ਅੰਦਰ ਰਹਿਣ ਦੀ ਥਾਂ ਨਹੀਂ ਮਿਲੇਗੀ।

# ਖੁਸਿ ਲਏ ਚੰਗਿਆਈ

ਪੰਜਾਬੀ ਦਾ ਇਕ ਅਖਾਣ ਹੈ 'ਰੱਬ ਨਾ ਡਾਂਗੀਂ ਮਾਰਦਾ ਪੁੱਠੀਆਂ ਮੱਤੀਂ ਦੇ' ਜਦੋਂ ਮਨੁੱਖ ਦੀ ਮੱਤ ਪੁੱਠੀ ਹੋ ਜਾਂਦੀ ਹੈ ਤਾਂ ਸਹਿਜੇ ਹੀ ਉਹਦੇ ਅੰਦਰ ਚੰਗਿਆਈ ਨਹੀਂ ਰਹਿੰਦੀ ਸਗੋਂ ਚੰਗਿਆਈ ਖੁਸ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦਾ ਇਹ ਤੁਕਾਂਗ ਉਹਨਾਂ ਦੇ ਉਸ ਸ਼ਬਦ ਵਿਚੋਂ ਹੈ ਜਿਹੜਾ ਬਾਬਰ ਬਾਣੀ ਦਾ ਹਿੱਸਾ ਹੈ। ਭਾਵੇਂ ਸਿੱਧੇ ਤੌਰ 'ਤੇ ਕਈ ਵਿਦਵਾਨ ਇਸ ਗੱਲ ਬਾਰੇ ਮਤਭੇਦ ਰੱਖਦੇ ਹੋਣ ਕਿ ਸਤਿਗੁਰੂ ਜੀ ਨੇ ਇਹ ਸ਼ਬਦ ਬਾਬਰ ਦੇ ਹਮਲੇ ਕਾਰਨ ਹੋਈ ਬਦਹਾਲੀ ਤੇ ਬੇਸੁਆਦੀ ਤੋਂ ਪ੍ਰਭਾਵਿਤ ਹੋ ਕੇ ਉਚਾਰੇ ਪਰ ਇਸ ਵਿਚ ਬਹੁਤਾ ਮਤਭੇਦ ਨਹੀਂ ਕਿ ਬਾਬਰ ਨੇ 1521 ਈ. ਵਿਚ ਐਮਨਾਬਾਦ ਤੇ ਹਮਲਾ ਕੀਤਾ ਅਤੇ ਉਸ ਹਮਲੇ ਵਿਚ ਲੋਭੀ ਪਠਾਣਾਂ ਦੇ ਰਾਜ ਨੂੰ ਢਾਅ ਲਾਈ। ਆਮ ਸ਼ਹਿਰੀ ਇਸ ਹਮਲੇ ਤੋਂ ਜਿਸ ਤਰ੍ਹਾਂ ਪ੍ਰਭਾਵਿਤ ਹੋਏ, ਜਿਸ ਤਰ੍ਹਾਂ ਰੋਏ ਕੁਰਲਾਏ, ਜਿਸ ਤਰ੍ਹਾਂ ਉਹਨਾਂ ਦੇ ਦੁੱਖ-ਦਰਦ ਵਧੇ, ਜਿਸ ਤਰ੍ਹਾਂ ਉਹਨਾਂ ਦੇ ਘਰ-ਘਾਟ ਪਰਿਵਾਰ ਉਜੜੇ ਉਸ ਦਾ ਦਰਦਨਾਕ ਵੇਰਵਾ ਸਤਿਗੁਰੂ ਨਾਨਕ ਦੇਵ ਜੀ ਦੀਆਂ ਰਚੀਆਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਫਾ 417-418 'ਤੇ ਅਸਟਪਦੀਆਂ ਤੋਂ ਸਹਿਜੇ ਹੀ ਸਾਕਾਰ ਹੋ ਜਾਂਦਾ ਹੈ।

ਏਨੀ ਬਾਬਰ ਦੀ ਦਹਿਸ਼ਤ ਸੀ ਕਿ "ਬਾਬਰ ਬਾਣੀ ਫਿਰ ਗਈ ਕੋਇਰ ਨ ਰੋਟੀ ਖਾਇ" ਸ੍ਰੀ ਸਤਿਗੁਰੂ ਜੀ ਅਨੁਸਾਰ ਉਸ ਸਮੇਂ ਕਿਸੇ ਧਰਮ ਦਾ ਲਿਹਾਜ਼ ਨਹੀਂ ਕੀਤਾ ਗਿਆ। ਸਤਿਗੁਰੂ ਜੀ ਨੇ ਹਿੰਦਵਾਣੀਆਂ ਤੇ ਮੁਸਲਮਾਨੀਆਂ ਦੋਹਾਂ ਦੇ ਦਰਦ ਨੂੰ ਬੜੀ ਸ਼ਿੱਦਤ ਨਾਲ ਪੇਸ਼ ਕੀਤਾ ਹੈ।

ਭਾਵੇਂ ਬਾਬਰ ਨੇ ਹਿੰਦੁਸਤਾਨ ਦੇ ਤਖ਼ਤ 'ਤੇ ਕਬਜ਼ਾ, 1526 ਈ. 20 ਅਪਰੈਲ ਨੂੰ ਪਾਣੀਪਤ ਦੀ ਲੜਾਈ ਵਿਚ, ਇਬਰਾਹੀਮ ਲੋਧੀ ਅਤੇ ਉਸ ਦੀ ਫ਼ੌਜ ਨੂੰ ਹਰਾ ਕੇ, ਬਾਦਸ਼ਾਹ ਨੂੰ ਮਾਰ ਕੇ ਕੀਤਾ ਪਰ ਪੰਜਾਬ ਤਾਂ ਉਸ ਤੋਂ ਪਹਿਲਾ ਹੀ ਤ੍ਰਾਸਦੀ ਭੋਗ ਰਿਹਾ ਸੀ।

ਬੜਾ ਵੱਡਾ ਲੋਧੀ ਖਾਨਦਾਨ ਸੀ, ਜਿਨ੍ਹਾਂ ਨੇ ਹਿੰਦੁਸਤਾਨ ਦਾ ਰਾਜ ਭਾਗ ਹੀ ਨਹੀਂ ਸੀ ਖੋਹਿਆ ਸਗੋਂ ਏਥੋਂ ਦੀ ਸੱਭਿਅਤਾ, ਏਥੋਂ ਦੇ ਧਰਮ, ਏਥੋਂ ਦੇ ਧਰਮ ਅਸਥਾਨ ਅਤੇ ਏਥੋਂ ਦੇ ਸੱਭਿਆਚਾਰ ਨੂੰ ਵੀ ਖ਼ਤਮ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਰਾਜ ਭਾਗ ਸਾਂਭਣ ਵਾਲਾ ਤਾਂ ਇਹ ਸਮਝਦਾ ਹੋਏਗਾ ਕਿ ਅੱਲ੍ਹਾ ਦੇ ਫ਼ਜ਼ਲ ਨਾਲ ਹੀ ਉਸ ਨੂੰ ਬਾਦਸ਼ਾਹਤ ਮਿਲੀ ਹੈ ਪਰ ਜਿਸ ਦਾ ਰਾਜ ਖੋਹਿਆ ਗਿਆ ਹੁੰਦਾ ਹੈ, ਉਹ ਵੀ ਉਸੇ ਰੱਬ ਦੇ ਨਾਂ ਦੀ ਦੁਹਾਈ ਦਿੰਦਾ ਹੈ। ਜੇ ਇਸ ਦਾ ਨਿਬੇੜਾ ਕੀਤਾ ਜਾਵੇ, ਤਾਂ ਇੰਜ ਵੀ ਕਿਹਾ ਜਾ ਸਕਦਾ ਹੈ ਕਿ ਜਿਸ ਅੰਦਰ ਗੁਣ ਹੋਣ, ਚੰਗਿਆਈ ਹੋਵੇ, ਸਿਆਣਪ ਹੋਵੇ, ਤਾਕਤ ਹੋਵੇ ਉਹ ਅੱਗੇ ਵਧ ਜਾਂਦਾ ਹੈ। ਉਸ ਦੀਆਂ ਸੁੱਖ ਸੁਵਿਧਾਵਾਂ, ਸ਼ਕਤੀਆਂ ਵਧ ਜਾਂਦੀਆਂ ਹਨ। ਉਹ ਰਾਜ ਭਾਗ ਦਾ ਮਾਲਕ ਵੀ ਬਣ ਸਕਦਾ ਹੈ ਪਰ ਇਹ ਚੇਤੇ ਰੱਖਣ ਵਾਲੀ ਗੱਲ ਹੈ ਕਿ ਸ਼ਕਤੀ ਉਸ ਦੀ ਆਪਣੀ ਨਹੀਂ ਕਿਸੇ ਦੀ ਦਿੱਤੀ ਹੋਈ ਹੈ।

ਸਿਰਫ ਰਾਜਗੱਦੀ 'ਤੇ ਬੈਠਿਆਂ ਦੀ ਹੀ ਗੱਲ ਨਹੀਂ, ਜਨ-ਸਧਾਰਨ ਦੀ ਵੀ ਗੱਲ ਹੈ ਕਿ ਜਦੋਂ ਉਸ ਕੋਲ ਕੋਈ ਤਾਕਤ ਹੋਵੇ ਜਾਂ ਆਉਂਦੀ ਦਿਸੇ, ਤਾਂ ਉਹ ਹੰਕਾਰ ਦੇ ਕਿੰਗਰੇ 'ਤੇ ਨਾ ਚੜ੍ਹ ਕੇ ਬਹਿ ਜਾਏ, ਆਪਣੇ ਆਪ ਨੂੰ ਬਹੁਤ ਵੱਡੀ ਚੀਜ਼ ਨਾ ਸਮਝਣ ਲੱਗ ਜਾਏ, ਆਪਣੇ ਆਪ ਨੂੰ ਉੱਚਾ ਸਮਝ ਕੇ ਦੂਜਿਆਂ ਪ੍ਰਤੀ ਨੱਕ-ਬੁੱਲ੍ਹ ਨਾ ਚੜ੍ਹਾਏ, ਨਾ ਹੀ ਉਹਨਾਂ ਨੂੰ ਹੇਠ ਸਮਝਿਆ ਜਾਏ ਕਿਉਂਕਿ ਤਾਕਤ ਉਸ ਦੀ ਆਪਣੀ ਨਹੀਂ।

ਉਹ ਚੰਗੇ ਕੰਮ ਕਰੇ। ਚੰਗੇ ਕੰਮ ਕਰਨ ਵਾਸਤੇ ਚੰਗੀ ਸੋਚ ਹੋਣੀ ਜ਼ਰੂਰੀ ਹੈ। ਚੰਗੀ ਸੋਚ ਵਾਸਤੇ ਚੰਗਾ ਹਿਰਦਾ ਹੋਣਾ ਜ਼ਰੂਰੀ ਹੈ। ਮਨ ਵਿੱਚ ਮੈਲ ਰੱਖਣ ਵਾਲੇ ਦੀ ਸੋਚ ਕਿੰਨੀ ਕੁ ਚੰਗੀ ਹੋ ਸਕਦੀ ਹੈ? ਜਦੋਂ ਮਨੁੱਖ ਮਨ ਦੀ ਮਲੀਨਤਾ ਦੂਰ ਕਰ ਲਏਗਾ, ਮਨ ਨੂੰ ਮੈਦਾਨ ਕਰ ਲਏਗਾ, ਤਾਂ ਸੁੱਖਾਂ ਵੱਲ ਹੀ ਵਧੇਗਾ।

***ਫਰੀਦਾ ਮਨੁ ਮੈਦਾਨੁ ਕਰਿ***
***ਟੋਏ ਟਿਬੇ ਲਾਹਿ॥***
***ਅਗੈ ਮੂਲਿ ਨ ਆਵਸੀ***
***ਦੋਜਕ ਸੰਦੀ ਭਾਹਿ॥***

ਤਾਂ ਸੰਸਾਰਕ ਸੁੱਖ ਹੀ ਨਹੀਂ ਨਰਕਾਂ ਦੀ ਅੱਗ ਤੋਂ ਵੀ ਉਸ ਦਾ ਬਚਾਅ ਰਹੇਗਾ। ਮਨੁੱਖ ਤਾਂ ਏਥੇ ਹੀ ਕਈ ਵਾਰ ਆਪਣੀ ਧੌਣ ਅਕੜਾਈ ਫਿਰਦਾ ਹੈ ਅਤੇ ਗੱਲ ਮੰਨਣ ਮਨਾਉਣ ਦੇ ਨੇੜੇ ਨਹੀਂ ਜਾਂਦਾ। ਭਾਵੇਂ ਉਹ ਗੱਲ ਉਸ ਦਾ ਕੋਈ ਆਪਣਾ ਸੱਜਣ ਮਿੱਤਰ ਕਹੇ, ਰਿਸ਼ਤੇਦਾਰ ਕਹੇ ਜਾਂ ਜਿਸ ਇਸ਼ਟ ਦੇਵ ਨੂੰ ਜਿਸ ਨੂੰ ਉਹ ਸਤਿਗੁਰੂ, ਬਾਬਾ, ਸੁਆਮੀ ਮੰਨਦਾ ਹੈ ਉਹ ਬਚਨ ਕਰੇ। ਭਾਵੇਂ ਕੋਈ ਸੰਤ ਸਾਧ

ਐਸੇ ਵਿਅਕਤੀ ਦੇ ਸੰਪਰਕ ਵਿਚ ਆਏ, ਉਹ ਸਗੋਂ ਉਹਨੂੰ ਵੀ ਮਖੌਲ ਕਰਨਾ ਚਾਹੇਗਾ। ਕਿਸੇ ਮੁੰਡੇ ਦੇ ਢਿੱਡ ਤੇ ਬਾਟਾ ਜਿਹਾ ਬੰਨ੍ਹ ਲਵੇਗਾ ਕਿਸੇ ਰਿਖੀ ਕੋਲ ਸਾਥੀਆਂ ਨਾਲ ਜਾਏਗਾ, ਉਸ ਨੂੰ ਪੁੱਛੇਗਾ ਇਸ ਦੇ ਪੇਟੋਂ ਕੀ ਪੈਦਾ ਹੋਏਗਾ? ਸੰਤ-ਸਾਧ ਤਾਂ ਕਈ ਵਾਰ ਟਾਲਣਾ ਚਾਹੁੰਦੇ ਹਨ ਇਸ ਕਰਕੇ ਏਹੋ ਜਿਹੇ ਵੇਲੇ ਵੀ ਗੱਲ ਨੂੰ ਬਹੁਤ ਨਹੀਂ ਗੌਲਦੇ ਪਰ ਜਦੋਂ ਐਸੇ ਮਨੁੱਖ ਦੀ ਮੱਤ ਹੀ ਪੁੱਠੀ ਹੋ ਜਾਏ ਤਾਂ ਫਿਰ ਉਹ ਸਰਾਪ ਲੈ ਕੇ ਹੀ ਮੁੜੇਗਾ। ਸਰਾਪ ਵੀ ਉਹ ਹੋਏਗਾ ਕਿ ਇਸ ਦੇ ਪੇਟੋਂ ਉਹ ਪੈਦਾ ਹੋਏਗਾ ਜਿਹੜਾ ਤੁਹਾਡੀ ਕੁਲ ਦਾ ਨਾਸ ਕਰੇਗਾ।

ਇਹ ਪੌਰਾਣਿਕ ਕਥਾ ਕਿਸੇ ਨੂੰ ਭੁੱਲੀ ਹੋਈ ਤਾਂ ਨਹੀਂ ਹੋਏਗੀ ਪਰ ਫਿਰ ਵੀ ਇਸ ਤਰ੍ਹਾਂ ਦੀ ਮੱਤ ਵਾਲੇ ਇਨਸਾਨ ਜਿਹੜੇ ਸਤਿਗੁਰੂ ਨੂੰ ਭੂਤਨਾ ਤੇ ਬੇਤਾਲਾ ਕਹਿੰਦੇ ਸਨ, ਲੱਤਾਂ ਮਾਰਦੇ ਸਨ ਅਤੇ ਸਾਧ ਸੰਗਤ ਨੂੰ ਸਤਿਗੁਰੂ ਅੱਗੇ ਆਪਣਾ ਸ਼ਰਧਾ ਸਤਿਕਾਰ ਨਹੀਂ ਸਨ ਕਰਨ ਜਾਣ ਦਿੰਦੇ, ਆਪ ਹੀ ਭੇਟਾ ਹਜ਼ਮ ਕਰ ਜਾਂਦੇ ਸਨ ਜਾਂ ਜੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਕਿਸੇ ਵੇਲੇ ਆਪਣੇ ਹੀ ਥਾਪੇ ਹੋਏ ਤੇ ਵਡਿਆਏ ਹੋਏ 'ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ' ਦੇ ਦਰਸ਼ਨ ਕਰਨ ਜਾਂਦੇ ਹਨ, ਤਾਂ ਅੱਗੋਂ ਬੂਹੇ ਬੰਦ ਕਰ ਲੈਂਦੇ ਹਨ ਜਾਂ ਫਿਰ ਸੋਚਦੇ ਹਨ ਕਿ ਸਾਡਾ ਤੁਹਾਡੇ ਨਾਲ ਸਿੱਖ ਗੁਰੂ ਦਾ ਕੋਈ ਨਾਤਾ ਨਹੀਂ ਪਰ ਸਹਿਜੇ ਹੀ ਸੋਚਿਆ ਜਾ ਸਕਦਾ ਹੈ ਕਿ ਉਹਨਾਂ ਅੰਦਰ ਚੰਗਿਆਈ ਬਚੀ ਰਹਿ ਗਈ ਜਾਂ ਖੁਸ ਲਈ ਗਈ। ਸੱਚੇ ਪਾਤਸ਼ਾਹ ਤਾਂ ਹੋੜਦੇ ਤੇ ਮੋੜਦੇ ਹਨ, ਮਾੜੇ ਕੰਮਾਂ ਤੋਂ। ਭਾਵੇਂ ਉਹ ਮਾੜੇ ਕੰਮ ਨਸ਼ੇ ਦੇ ਹੋਣ ਅਫ਼ੀਮ, ਭੰਗ ਪੋਸਤ ਆਦਿ ਜਾਂ ਨੀਅਤ ਦੇ ਹੋਣ, ਪੰਜਾਂ ਦੂਤਾਂ ਦੇ ਵੱਸ ਹੋਣਗੇ, ਚੋਰੀ ਯਾਰੀ ਦੇ ਪਰ ਮਨੁੱਖ ਆਪਣੇ ਆਪ ਨੂੰ ਸੱਚਾ ਤੇ ਵੱਡਾ ਦੱਸਣ ਵਾਸਤੇ ਛੇਤੀ ਨਾਲ ਜਾ ਕੇ ਕੁੰਡਾ ਖੋਲ੍ਹ ਕੇ ਦਰਬਾਰ ਸਾਹਿਬ ਨੂੰ ਮੱਥਾ ਟੇਕਣ ਲਈ ਤਿਆਰ ਹੋ ਜਾਂਦਾ ਹੈ ਪਰ ਸਤਿਗੁਰੂ ਉਸ ਨੂੰ ਬਚਾਅ ਲੈਂਦੇ ਹਨ।

ਜਦੋਂ ਮਨੁੱਖ ਦਾ ਭਲਾ ਕਰਨ ਵਾਲਾ, ਉਸ ਨੂੰ ਲੜਾਈ ਝਗੜੇ ਤੋਂ ਬਚਾਉਣਾ ਚਾਹੁੰਦਾ ਹੈ, ਆਪਸ ਵਿਚ ਮਨ-ਮੁਟਾਵ, ਗੁੱਸਾ ਰੱਖਣ ਵਾਲਿਆਂ ਵਿਚ ਮੇਲ-ਮਿਲਾਪ ਪੈਦਾ ਕਰਨਾ ਚਾਹੁੰਦਾ ਹੈ ਤਾਂ ਹੋਰ ਕਿਸੇ ਦੀ ਗੱਲ ਹੀ ਛੱਡੀਏ ਖੁਦ ਸਮਝਾਉਂਦਾ ਹੈ ਅਤੇ ਫਿਰ ਵੀ ਜੇ ਅੰਦਰੋਂ ਚੰਗਿਆਈ ਖੁਸ ਲਈ ਗਈ ਹੈ, ਤਾਂ ਸਰਾਪ ਲੈ ਕੇ ਉੱਠਦਾ ਹੈ ਕਿ ਅੱਗ ਲੱਗੇ। ਇਹ ਤਾਂ ਹਰ ਜੁੱਗ, ਹਰ ਸਮੇਂ, ਹਰ ਸਤਿਗੁਰੂ ਦੀ ਗੱਲ ਹੈ ਤਾਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮਨਾਮੇ ਵਿਚ ਲਿਖਿਆ ਹੈ- **ਖੌਫ ਰਖਣਾ ਗੁਰੂ ਦਾ ਹਰ ਦਮ।**

ਸਤਿਗੁਰੂ ਨੇ ਸੰਕੇਤ ਨਾਲ, ਬਚਨਾਂ ਨਾਲ, ਕ੍ਰਿਪਾ ਦ੍ਰਿਸ਼ਟੀ ਨਾਲ ਜਾਂ ਕਿਸੇ ਵੀ ਤਰੀਕੇ ਨਾਲ ਸਿੱਖ ਦੀ ਪ੍ਰਤਿਪਾਲ ਕਰਨੀ ਹੁੰਦੀ ਹੈ। ਉਸ ਨੇ, ਉਸ ਨੂੰ ਮੰਦੇ ਪਾਸਿਓਂ

ਰੋਕਣਾ ਹੁੰਦਾ ਹੈ, ਬਚਾਉਣਾ ਹੁੰਦਾ ਹੈ, ਉਹ ਬਿਰਧਪਾਲ ਜੋ ਹੋਇਆ ਪਰ ਜੇ ਸਤਿਗੁਰੂ ਜੀ ਫੁਰਮਾਉਣ ਕਿ ਐਸ ਸੰਕਟ ਦੀ ਨਵਿਰਤੀ ਲਈ ਏਨੀਆਂ ਮਾਲਾ ਭਜਨ ਦੀਆਂ ਕਰੋਂ, ਏਨੀਆਂ ਮਾਲਾ ਭਗਉਤੀਆਂ ਦੀ ਕਰੋ, ਏਨੇ ਪਾਠ ਕਰੋ ਜਾਂ ਐਨੀ ਸੇਵਾ ਕਰੋ ਤਾਂ ਅਸੀਂ ਬਚਨ ਮੰਨਣ ਦੀ ਥਾਂ ਤੇ ਕਹੀਏ ਨਹੀਂ ਜੀ ਉਂਜ ਹੀ ਕਿਰਪਾ ਕਰੋ, ਤਾਂ ਅਸੀਂ ਗੁਰੂ ਦੇ ਸਿੱਖ ਅਖਵਾਉਣ ਵਾਲੇ ਕੀ ਝੋਲੀ ਪਵਾ ਰਹੇ ਹਾਂ?

ਸਤਿਗੁਰੂ ਜੀ ਨੇ ਸਹਿਜੇ ਹੀ ਬਚਨ ਕੀਤਾ ਹੁੰਦਾ ਹੈ ਆਪਣੇ ਬੱਚੇ ਆਪਣੇ ਸਕੂਲ ਵਿਚ ਪੜ੍ਹਾਓ। ਜਿਥੇ ਆਪਣੇ ਸਕੂਲ ਹੁੰਦੇ ਹਨ, ਉਥੇ ਉਚੇਚੇ ਤੌਰ 'ਤੇ ਸਤਿਗੁਰੂ ਜੀ ਦਾ ਹੁਕਮ ਵੀ ਸੁਣਾਇਆ ਜਾਂਦਾ ਹੈ ਕਿ ਬੱਚਿਆਂ ਨੂੰ ਆਪਣੇ ਸਕੂਲੇ ਪੜ੍ਹਾਇਆ ਜਾਏ ਪਰ ਜਿਨ੍ਹਾਂ ਦੇ ਅੰਦਰ ਦੀ ਚੰਗਿਆਈ ਰਹਿੰਦੀ ਹੈ ਉਹ ਤਾਂ ਬੱਚਿਆਂ ਦੇ ਹੋਣ ਤੋਂ ਪਹਿਲੇ ਹੀ ਇਹ ਮਨ ਵਿਚ ਧਾਰ ਲੈਂਦੇ ਹਨ ਕਿ ਅਸੀਂ ਸਤਿਗੁਰੂ ਜੀ ਦਾ ਹੁਕਮ ਮੰਨਣਾ ਹੈ, ਸਤਿਗੁਰੂ ਜੀ ਕਿਰਪਾ ਕਰਨ ਸਾਡੇ ਘਰ ਬੱਚੇ ਹੋਣ, ਤਾਂ ਇਹ ਬਖ਼ਸ਼ਸ਼ ਹੀ ਹੁੰਦੀ ਹੈ ਕਿ ਇਕ ਤੋਂ ਵੱਧ ਬੱਚੇ ਹੁੰਦੇ ਹਨ ਅਤੇ ਜਿਹੜੇ ਬੱਚੇ ਇਹਨਾਂ ਸਕੂਲਾਂ ਵਿਚ ਪੜ੍ਹਦੇ ਹਨ ਉਹ ਸਿੱਖੀ ਸਰੂਪ, ਰਹਿਤ ਮਰਯਾਦਾ ਦੇ ਧਾਰਨੀ ਹੋਣ ਕਰਕੇ ਮਾਣ ਮਹਿਸੂਸ ਕਰਕੇ ਹਨ ਤੇ ਉੱਚੇ ਅਹੁਦਿਆਂ ਤੇ ਬੈਠਦੇ ਹਨ ਪਰ ਜੇ ਅਸੀਂ ਕੰਨ ਤੇ ਜੂੰ ਨਹੀਂ ਸਰਕਣ ਦਿੰਦੇ ਤਾਂ ਚੰਗਿਆਈ ਵੀ ਸਾਡੇ ਪੈਰਾਂ ਤੇ ਪਾਣੀ ਨਹੀਂ ਪੈਣ ਦਿੰਦੀ, ਉਦੋਂ ਵੀ ਪਤਾ ਨਹੀਂ ਜਦੋਂ ਅਸੀਂ ਬੱਚੇ ਵਿਗਾੜ ਬੈਠਦੇ ਹਾਂ। ਗੱਲ ਸਮਝਣ ਦੀ ਹੈ। ਆਪ ਹੀ ਮਨੁੱਖ ਆਲੇ ਦੁਆਲੇ ਝਾਤ ਮਾਰਕੇ ਵੇਖ ਲਵੇ ਕਿ ਕਿਸ ਦੇ ਪੱਲੇ ਕੀ ਹੈ। ਹੋ ਸਕਦਾ ਹੈ ਕਿਸੇ ਦੇ ਸਾਮ੍ਹਣੇ ਕੋਈ ਏਹੋ ਜਿਹਾ ਬਹਾਨਾ ਬਣਾਉਣ ਦੀ ਮਿਸਾਲ ਵੀ ਆ ਜਾਏ ਜਿੱਥੇ ਬੱਚੇ ਆਪੇ ਪੜ੍ਹ ਕੇ ਵੱਡੇ ਅਹੁਦਿਆਂ 'ਤੇ ਗਏ ਹੋਣ ਜਾਂ ਕਿਸੇ ਗੁਰਮੁਖ ਪਿਆਰੇ ਦੇ ਬੱਚੇ ਬਹੁਤ ਵਧੀਆ ਪੜ੍ਹਾਈ ਨਾ ਕਰ ਸਕੇ ਹੋਣ ਪਰ ਉਹਨਾਂ ਦਾ ਮੂੰਹ ਸਤਿਗੁਰੂ ਜੀ ਵੱਲ ਉਜਲਾ ਹੈ। ਸਤਿਗੁਰੂ ਜੀ ਨੇ ਕੀ ਦੇਣਾ ਹੈ ਕੀ ਉਹ ਉਸ ਨੂੰ ਪਤਾ ਹੈ। ਉਹ ਹਾਕੀ ਖਿਡਾ ਕੇ ਵੀ ਸਿੱਖੀ ਦੇ ਸਕਦਾ ਹੈ, ਸੰਗੀਤ ਵਿਦਿਆ ਵਿਚ ਵੀ ਮਾਹਿਰ ਕਰਕੇ ਸਾਡਾ ਮਾਣ ਵਧਾ ਸਕਦਾ ਹੈ, ਸਰਕਾਰੇ ਦਰਬਾਰੇ ਰੁਤਬਾ ਆਦਰਯੋਗ ਹੋ ਸਕਦਾ ਹੈ ਜਾਂ ਆਪਣੇ ਚਰਨਾਂ ਦੇ ਨੇੜੇ ਰੱਖ ਕੇ ਸਾਡਾ ਲੋਕ-ਪਰਲੋਕ ਸਵਾਰ ਸਕਦਾ ਹੈ। ਇਹ ਉਸ ਦੀ ਬਖ਼ਸ਼ਿਸ਼ ਹੈ।

ਖ਼ੌਫ ਰੱਖਣ ਦੀ ਗੱਲ ਅਚੇਤ ਹੀ ਇਸ ਗੱਲ ਨਾਲ ਜੁੜੀ ਹੋਈ ਹੈ ਕਿ ਸਾਨੂੰ ਜਦੋਂ ਗੁਰੂ ਜਾਂ ਪ੍ਰਭੂ ਵਿਸਾਰ ਦਿੰਦਾ ਹੈ, ਤਾਂ ਉਸ ਵੇਲੇ ਅਸੀਂ ਕਾਸੇ ਜੋਗੇ ਨਹੀਂ ਰਹਿੰਦੇ, ਇਸ ਕਰਕੇ ਸੂਫੀ ਫ਼ਕੀਰ ਸ਼ਾਹ ਹੁਸੈਨ ਅਨੁਸਾਰ ਤਾਂ ਇਹ ਦੁਆ ਹੀ ਕੀਤੀ ਜਾ ਸਕਦੀ ਹੈ:

***ਨੀ ਤੈਨੂੰ ਰੱਬ ਨਾ ਭੁੱਲੇ***

*ਦੁਆ ਫਕੀਰ ਦੀ ਏਹਾ।*
*ਪਰ ਜੇ ਭੁੱਲ ਜਾਏ:*
*ਨਦਰਿ ਉਪਠੀ ਜੇ ਕਰੇ*
*ਸੁਲਤਾਨਾ ਘਾਹੁ ਕਰਾਇਦਾ॥*

ਉਸ ਦੀ ਨਦਰ ਉਪਠੀ ਲਈ ਜ਼ੁੰਮੇਵਾਰ ਕੌਣ ਹੈ? ਕਿਤੇ ਮਨੁੱਖ ਆਪ ਤਾਂ ਨਹੀਂ, ਕਿਤੇ ਉਹ ਉਸ ਨੂੰ ਭੁੱਲ ਤਾਂ ਨਹੀਂ ਬੈਠਾ, ਕਿਤੇ ਉਹ ਆਪਣੀ ਮੌਜ-ਮਸਤੀ, ਆਪਣੀ ਸ਼ਾਨੋ-ਸ਼ੌਕਤ ਕਰਕੇ ਕੁਝ ਹੋਰ ਤਾਂ ਨਹੀਂ ਸਮਝ ਬੈਠਾ। ਬੜੇ ਵਿਅਕਤੀ ਹਨ ਜਿਹੜੇ ਕਾਰਾਂ, ਕੋਠੀਆਂ, ਜ਼ਮੀਨਾਂ, ਜਾਇਦਾਦਾਂ, ਫ਼ੈਕਟਰੀਆਂ, ਕਾਰਖਾਨਿਆਂ, ਵਪਾਰਾਂ, ਵਿਹਾਰਾਂ ਦੇ ਮਾਲਕ ਸਨ ਪਰ ਅੱਜ ਪਤਾ ਨਹੀਂ ਕੀ ਕੀ ਕੁਝ ਵਿਕ ਗਿਆ ਹੈ, ਕੀ ਕੀ ਕੁਝ ਬਚਿਆ ਹੈ।

ਮਨੁੱਖ ਜਦੋਂ ਇਹ ਭੁੱਲ ਬੈਠਾ ਹੈ ਕਿ ਮਾਇਆ ਨੇ ਨਾਲ ਨਹੀਂ ਜਾਣਾ ਤਾਂ ਸਿਕੰਦਰ ਵਾਂਗੂੰ, ਕਿਉਂ ਮਾਇਆ ਦੇ ਨਾਲ ਹੋਰ ਬਹੁਤ ਕੁਝ ਇੱਕਠਾ ਕਰ ਰਿਹਾ ਹੈ ਅਤੇ ਸਤਿਗੁਰੂ ਦੇ ਬਚਨਾਂ ਨੂੰ ਭੁੱਲ ਬੈਠਾ ਹੈ ਪਹਿਲੇ ਪਾਤਸ਼ਾਹ ਦਾ ਬਚਨ ਹੈ:

*ਇਸੁ ਜਰ ਕਾਰਣਿ ਘਣੀ ਵਿਗੁਤੀ*
*ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ*
*ਮੁਇਆ ਸਾਥਿ ਨ ਜਾਈ॥*
*ਜਿਸ ਨੋ ਆਪਿ ਖੁਆਏ ਕਰਤਾ*
*ਖੁਸਿ ਲਏ ਚੰਗਿਆਈ॥*

ਫੇਰ ਜੇ ਮਨੁੱਖ ਆਪਣੇ ਕੀਤੇ ਨੂੰ ਵਿਚਾਰੇ ਅਤੇ ਉਸ ਦਾ ਜੀਅ ਕਰੇ ਕਿ ਉਸ ਦੇ ਅੰਦਰਲੀ ਚੰਗਿਆਈ ਬਣੀ ਰਹੇ ਤਾਂ ਇਸ ਤਰ੍ਹਾਂ ਦੇ ਕੰਮ ਕਰੇ ਕਿ ਚੰਗਿਆਈ ਦੇ ਬਣੇ ਰਹਿਣ ਦਾ ਸਾਧਨ ਬਣੇ। ਇਹ ਨਾ ਹੋਵੇ ਕਿ ਕਿਸੇ ਮਹਾਪੁਰਸ਼ ਦੀ ਗੱਡੀ ਚੜ੍ਹ ਜਾਣ ਦਾ ਜ਼ੁੰਮੇਵਾਰੀ ਬਣੇ ਜਾਂ ਆਪਣੇ ਨਾਲ ਆਪਣੇ ਵਰਗੇ ਬਹੁਤੇ ਬੰਦੇ ਇਕੱਠੇ ਕਰਕੇ ਅਰਜ਼ ਦੇ ਨਾਂ ਤੇ ਹੁਕਮ ਕਰਨ ਤੁਰ ਪਵੇ ਅਤੇ ਆਪਣੀ ਪ੍ਰਾਪਤ ਕੀਤੀ ਹੋਈ ਚੰਗਿਆਈ ਨੂੰ ਘੱਟੇ ਕੌਡੀਆਂ ਰੋਲ ਬਹੇ।

# ਮੇਰਾ ਆਪਣਾ ਘਰ

ਹਰ ਗ੍ਰਿਸਤੀ ਦੀ ਰੀਝ ਹੁੰਦੀ ਹੈ ਕਿ ਉਸ ਦਾ ਆਪਣਾ ਘਰ ਹੋਵੇ। ਉਹ ਆਪਣਾ ਘਰ ਬਣਾਉਣ ਬਾਰੇ ਦਿਮਾਗ਼ ਵਿਚ ਉਧੇੜ-ਬੁਣ ਤਾਂ ਕਰਦਾ ਹੀ ਰਹਿੰਦਾ ਹੈ ਅਤੇ ਉਸ ਲਈ ਸਾਧਨ ਜੁਟਾਉਣ ਵਿੱਚ ਹੀ ਲੱਗਾ ਰਹਿੰਦਾ ਹੈ। ਕਈ ਵਾਰੀ ਕਿਸੇ ਨੂੰ ਇਸ ਵਾਸਤੇ ਆਪਣੇ ਵਿੱਤੋਂ ਵੱਧ ਵੀ ਭਾਰ ਚੁੱਕਣਾ ਪੈਂਦਾ ਹੈ।

ਜੇ ਇਹਨਾਂ ਤਿੰਨਾਂ ਸ਼ਬਦਾਂ ਨੂੰ ਨਿਖੇੜੀਏ ਤਾਂ ਅਰਥ ਕੁਝ ਹੋਰ ਅਗਾਂਹ ਤੁਰਦੇ ਹਨ। ਮੇਰਾ ਸ਼ਬਦ ਤਾਂ ਮੈਂ ਨੇੜੇ ਜਾ ਢੁੱਕਦਾ ਹੈ -ਹਉਮੈ, ਅਹਿਮ, ਅਹੰਕਾਰ। ਹਉਮੈ ਤਾਂ ਅਗਿਆਨਤਾ ਦਾ ਪ੍ਰਤੀਕ ਹੈ, ਨਾਲ ਕਬਜ਼ੇ ਦਾ। ਬੱਚੇ ਨੂੰ ਪਤਾ ਨਹੀਂ ਹੁੰਦਾ ਕਿ ਉਸ ਦੀ ਜਨਨੀ ਕਿਸੇ ਹੋਰ ਦੀ ਵੀ ਮਾਂ ਹੈ। ਉਹ ਬੜੇ ਦਾਅਵੇ ਨਾਲ ਕਹਿੰਦਾ ਹੈ ਕਿ ਇਹ ਮੇਰੀ ਮਾਂ ਹੈ। ਉਸ ਨੂੰ ਇਹ ਪਤਾ ਨਹੀਂ ਹੁੰਦਾ ਕਿ ਸਾਰਿਆਂ ਦੀਆਂ ਆਪਣੀਆਂ ਆਪਣੀਆਂ ਮਾਂਵਾਂ ਹੁੰਦੀਆਂ ਹਨ।

ਉਹ ਮਾਂ ਜਾਂ ਕੋਈ ਹੋਰ ਰਿਸ਼ਤੇਦਾਰ ਜਦੋਂ ਬੱਚੇ ਨੂੰ ਕੋਈ ਖਿਡੌਣਾ ਜਾਂ ਕੋਈ ਹੋਰ ਵਸਤੂ ਲਿਆ ਦੇਵੇ, ਤਾਂ ਭਾਵੇ ਮਜ਼ਾਕ ਨਾਲ ਹੀ ਮੰਗ ਲਵੇ ਕਿ ਇਹ ਮੈਨੂੰ ਦੇ ਦੇ, ਤਾਂ ਬੱਚਾ ਤਤਕਾਲ ਜਵਾਬ ਦੇਵੇਗਾ, "ਕਿਉਂ, ਇਹ ਮੇਰਾ ਏ।"

ਆਪਣਾ ਸ਼ਬਦ ਵਿਚ ਅਪਣੱਤ ਦਾ, ਨਿੱਜ ਦਾ, ਆਪਣੇ ਨਾਲ ਸਾਂਝ ਦਾ ਅਹਿਸਾਸ ਹੁੰਦਾ ਹੈ। ਇਹ ਆਖਦਿਆਂ ਆਪਣਾ ਘਰ, ਦੇਸ, ਆਪਣੇ ਸੱਜਣ ਮਿੱਤਰ ਤੇ ਰਿਸ਼ਤੇਦਾਰ ਬੜਾ ਸਕੂਨ ਜਿਹਾ ਮਿਲਦਾ ਹੈ ਤੇ ਕਿਸੇ ਨਾਲ ਸਾਂਝ ਦਾ ਅਹਿਸਾਸ ਵੀ ਹੁੰਦਾ ਹੈ। ਇਹ ਲੱਗਦਾ ਹੈ ਕਿ ਮੈਂ ਇਕੱਲਾ ਨਹੀਂ, ਮੇਰੇ ਆਪਣੇ ਵੀ ਹਨ।

ਘਰ ਬਾਰੇ ਤਾਂ ਮਨੂੰ-ਸਿਮ੍ਰਤੀ ਵਿਚ ਲਿਖਿਆ ਹੈ, "ਜਿਸ ਘਰ ਵਿਚ ਪਤਨੀ, ਬਹੂ, ਭੈਣ, ਭਣੇਵੀਂ ਅਤੇ ਬੇਟੀ ਆਦਿ ਦੁਖੀ ਰਹਿੰਦੀਆਂ ਹਨ, ਉਹ ਘਰ ਜਲਦੀ ਹੀ ਨਸ਼ਟ ਹੋ ਜਾਂਦਾ ਹੈ। ਜਿਸ ਘਰ ਵਿਚ ਉਹ ਖ਼ੁਸ਼ ਰਹਿੰਦੀਆਂ ਹਨ ਉਸ ਖ਼ਾਨਦਾਨ ਦੀ ਹਮੇਸ਼ਾ ਉੱਨਤੀ ਹੁੰਦੀ ਹੈ। ਘਰ ਅਜਿਹਾ ਸਥਾਨ ਹੁੰਦਾ ਹੈ, ਜਿਥੇ ਤੁਹਾਡਾ ਦਿਲ ਹੁੰਦਾ ਹੈ, ਉਥੇ ਅੰਦਰ ਜਾਣ ਨੂੰ ਤੁਹਾਡਾ ਜੀਅ ਕਰਦਾ ਹੈ।"

ਇਸ ਦਾ ਮਤਲਬ ਇਹ ਸਮਝ ਸਕਦੇ ਹਾਂ ਕਿ ਘਰ ਕੇਵਲ ਮਕਾਨ ਨਹੀਂ ਹੁੰਦਾ, ਕੋਠੇ ਨਹੀਂ ਹੁੰਦੇ, ਇਹ ਕੇਵਲ ਇੱਟਾਂ ਵੱਟਿਆਂ ਦੇ ਨਹੀਂ ਬਣੇ ਹੁੰਦੇ। ਪ੍ਰਿੰ. ਤੇਜਾ ਸਿੰਘ ਤਾਂ ਲਿਖਦੇ ਹਨ, "ਘਰ ਤੋਂ ਭਾਵ ਉਹ ਥਾਂ ਹੈ ਜਿਥੇ ਮਨੁੱਖ ਦੇ ਪਿਆਰ ਤੇ ਸੱਧਰਾਂ ਪਲਦੀਆਂ ਹਨ, ਜਿਥੇ ਬਾਲਪਨ ਵਿਚ ਮਾਂ ਭੈਣ ਤੇ ਭਰਾ ਕੋਲੋਂ ਬਹੁਤ ਲਾਭ ਲਿਆ ਹੁੰਦਾ ਹੈ ਜਿਥੇ ਜਵਾਨੀ ਵਿਚ ਸਾਰੇ ਜਹਾਨ ਨੂੰ ਗਾਹ ਕੇ, ਲਤਾੜ ਕੇ, ਖੱਟੀ ਕਮਾਈ ਕਰਕੇ ਮੁੜ ਆਉਣ ਨੂੰ ਜੀਅ ਕਰਦਾ ਹੈ, ਜਿਥੇ ਬੁਢਾਪੇ ਵਿਚ ਬਹਿ ਕੇ ਸਾਰੇ ਜੀਵਨ ਦੇ ਝਮੇਲਿਆਂ ਤੋਂ ਮਿਲੀ ਵਿਹਲ ਨੂੰ ਅਰਾਮ ਨਾਲ ਕੱਟਣ ਵਿਚ ਇਉਂ ਸਵਾਦ ਆਉਂਦਾ ਹੈ ਜਿਵੇਂ ਬਚਪਨ ਵਿਚ ਮਾਂ ਦੀ ਝੋਲੀ ਵਿਚ ਆਉਂਦਾ ਸੀ। "ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਘਰ ਥੋੜ੍ਹੀ ਥਾਂ ਵਿਚ ਹੈ ਜਾਂ ਕੋਠੀ, ਹਵੇਲੀ, ਮਹਿਲ ਹੈ, ਘਰ ਤਾਂ ਘਰ ਹੀ ਹੈ। ਕੋਠੀਆਂ ਮਹਿਲਾਂ ਵਿਚ ਵੀ ਜਿਹੜੇ ਨੌਕਰ ਰੱਖੇ ਹੋਏ ਹਨ ਭਾਵੇਂ ਉਹਨਾਂ ਨੂੰ ਮੁਨਾਸਬ ਸੁੱਖ ਸਹੂਲਤਾਂ ਮਿਲਣ ਪਰ ਉਹਨਾਂ ਦੀ ਤਸੱਲੀ ਦੂਰ ਕਿਸੇ ਪਿੰਡ ਵਿੱਚ ਬਣੇ ਅਪਣੇ ਘਰ ਨੂੰ ਤਾਂਘਦੀ ਰਹਿੰਦੀ ਹੈ।"

ਅੱਜਕਲ੍ਹ ਬੜੇ ਲੋਕ ਸਮੁੰਦਰਾਂ ਦੇ ਪਾਣੀਆਂ ਨੂੰ ਪਾਰ ਕਰਕੇ ਰੋਜ਼ੀ ਰੋਟੀ ਕਮਾਉਣ ਲਈ ਦਿਨ-ਰਾਤ ਇੱਕ ਕਰਦੇ ਹਨ ਪਰ ਕਈਆਂ ਨੂੰ ਵਾਪਸ ਆ ਕੇ ਆਪਣੇ ਦੇਸ ਵਿਚ, ਆਪਣੇ ਜੱਦੀ ਮਕਾਨ ਨੂੰ ਸਵਾਰਦਿਆਂ ਵੀ ਵੇਖੀ-ਸੁਣੀਂਦਾ ਹੈ। ਉਸ ਨੂੰ ਹੀ ਉਹ ਆਪਣਾ ਘਰ ਸਮਝਦੇ ਹਨ ਪਰ ਘਰਾਂ ਬਾਰੇ ਇਹ ਅਖਾਣ ਵੀ ਸੱਚ ਹੈ ਕਿ ਸਾਕ ਮਿਲਦਿਆਂ ਦੇ, ਖੂਹ ਚੱਲਦਿਆਂ ਦੇ ਅਤੇ ਘਰ ਵੱਸਦਿਆਂ ਦੇ।' ਜਿਹੜੇ ਘਰ ਵੱਸਦੇ ਨਹੀਂ ਰਹਿੰਦੇ ਭਾਵੇਂ ਕਿਸੇ ਆਪਣੀ ਆਪਸੀ ਖਹਿਬੜਬਾਜੀ ਜਾਂ ਮੁਕੱਦਮੇ ਕਾਰਨ ਜਾਂ ਜੰਦਰੇ ਲਾ ਕੇ ਦੂਰ ਤੁਰ ਜਾਣ ਕਾਰਨ ਉਹ ਘਰ ਤਾਂ ਕਈ ਵਾਰ ਢਹਿਣ ਲੱਗਦੇ ਹਨ ਅਤੇ ਭੂਤ-ਬੰਗਲੇ ਜਿਹੇ ਬਣ ਜਾਂਦੇ ਹਨ। ਕਈ ਥਾਂਵਾਂ 'ਤੇ ਜਾਲ਼ੇ ਲੱਗੇ ਹੁੰਦੇ ਹਨ, ਲੱਕੜ ਦੇ ਬੂਹੇ-ਬਾਰੀਆਂ ਬਾਲੇ ਦੀਮਕ ਨੇ ਖੋਖਲੇ ਕੀਤੇ ਹੁੰਦੇ ਹਨ। ਇਕੋ ਘਰ ਹੇਠ ਬੱਚਿਆਂ ਵਿਚੋਂ ਲੜਕੀਆਂ ਨੂੰ ਜਵਾਨ ਹੁੰਦਿਆਂ ਹੀ ਅਗਲੇ ਘਰ ਜਾਣਾ ਪੈਂਦਾ ਹੈ ਉਦੋਂ ਇਹ ਧਿਆਨ ਆਉਂਦਾ ਹੈ ਕਿ ਮਾਪਿਆਂ ਦਾ ਘਰ ਉਹਨਾਂ ਦਾ ਆਪਣਾ-ਘਰ ਨਹੀਂ ਅਤੇ ਉਸ ਦੇ ਸਹੁਰੇ ਘਰ ਬਾਰੇ ਤਾਂ ਉਸ ਨੂੰ ਇਹ ਸਿਖਿਆ ਹੁੰਦੀ ਹੈ ਕਿ ਜਿਥੇ ਤੇਰੀ ਡੋਲੀ ਆਈ ਹੈ ਇਥੋਂ ਤੇਰਾ ਨੜੋਆ ਹੀ ਨਿਕਲੇ। ਭਾਵ ਬੁਢੇ-ਵਰੇਸ ਹੋ ਕੇ, ਨਾਨੀ ਦਾਦੀ ਹੋ ਕੇ ਤੂੰ ਇਸ ਘਰ ਵਿਚ ਬਣੇ ਸੁੱਖਾਂ ਨੂੰ ਮਾਣਦੀ ਹੋਈ ਭਰੇ ਹੋਏ ਬਾਗ਼ ਪਰਿਵਾਰ ਨੂੰ ਛੱਡ ਕੇ ਜਾਏਂ।

ਸਿਆਣੇ ਬੰਦੇ ਤਾਂ ਇਹ ਵੀ ਆਖਦੇ ਹਨ ਕਿ ਮਨੁੱਖ ਤਾਂ ਮਕਾਨ ਬਣਾਉਂਦਾ ਹੈ, ਔਰਤਾਂ ਉਸ ਨੂੰ ਘਰ ਬਣਾਉਂਦੀਆਂ ਹਨ। ਜਿਵੇਂ ਸ਼ੁਰੂ ਵਿਚ ਆਖਿਆ ਹੈ ਕਿ ਗ੍ਰਿਸਤੀ ਹੀ ਆਪਣਾ ਘਰ ਬਣਾਉਂਦੇ ਹਨ-ਮੇਰਾ ਆਪਣਾ ਘਰ ਅਤੇ ਗ੍ਰਿਸਤ ਵਿਚ ਔਰਤ ਅਤੇ ਫੇਰ ਬੱਚਿਆਂ ਦਾ ਵੱਡਾ ਹਿੱਸਾ ਹੁੰਦਾ ਹੈ।

ਕੁਝ ਬਿਹੰਗਮ ਵੀ ਹੁੰਦੇ ਹਨ-ਰਮਤੇ ਜੋਗੀ। ਉਹ ਕਿਤੇ ਡੇਰਿਆਂ ਵਿਚ, ਮੱਠਾਂ ਵਿਚ, ਗੁਰਦੁਆਰਿਆਂ ਵਿਚ ਜਾਂ ਕਿਸੇ ਹੋਰ ਧਰਮ ਦੇ ਸਥਾਨਾਂ ਵਿਚ ਸਮਾਂ ਬਿਤਾਉਂਦੇ ਹਨ। ਕਈ ਸਾਧਾਂ ਦੇ, ਸੰਤਾਂ ਦੇ ਵੱਖਰੇ-ਵੱਖਰੇ ਪੰਥ ਵੀ ਹੁੰਦੇ ਹਨ, ਟੋਲੇ ਵੀ ਹੁੰਦੇ ਹਨ, ਡੇਰੇ ਵੀ ਸੰਪਰਦਾਵਾਂ ਵੀ ਉਹਨਾਂ ਦੀਆਂ ਹੁੰਦੀਆਂ ਹਨ ਪਰ ਜਿਥੇ ਵੀ ਰਹਿੰਦੇ ਹਨ ਉਥੇ ਰਹਿੰਦਿਆਂ ਕਈ ਵਾਰੀ ਉਹਨਾਂ ਨੂੰ ਅਹਿਸਾਸ ਹੋ ਜਾਂਦਾ ਹੈ ਕਿ ਇਹ ਸਾਡਾ ਘਰ ਨਹੀਂ, ਸਾਡੀ ਥਾਂ ਨਹੀਂ। ਏਥੇ ਆਪਣਾ ਕੁਝ ਵੀ ਨਹੀਂ। ਕਈ ਤਾਂ ਬੁਢਾਪੇ ਵਿੱਚ ਕਿਤੇ ਆਪਣੀ ਥਾਂ ਲੈ ਕੇ ਕੋਠਾ ਮਠਲਾ ਬਣਾ ਕੇ ਉਸ ਵਿਚ ਸੁੱਖ ਦੇ ਸਾਧਨ ਜੋੜਨ ਦੀ ਕੋਸ਼ਿਸ਼ ਕਰਦਾ ਹੈ ਪਰ ਕੀ ਫਿਰ ਵੀ ਉਸ ਨੂੰ ਘਰ ਦੇ ਅਰਥ ਦੇਣੇ ਬਣਦੇ ਹਨ?

ਕੁਝ ਔਰਤਾਂ ਜਾਂ ਪੁਰਸ਼ ਵਿਆਹ ਨਹੀਂ ਕਰਾਉਂਦੇ, ਕੁਝ ਵਿਅਕਤੀ ਵਿਆਹ ਤੋਂ ਬਾਅਦ ਵੀ ਆਪਣੇ ਹੀ ਕਿਸੇ ਕਾਰਨ ਕਰਕੇ ਪਰਿਵਾਰ ਵਿਚ ਸੁੱਖ ਨਹੀਂ ਬਣਾ ਸਕਦੇ। ਕਈ ਕਿਸੇ ਭਣੇਵੇਂ ਭਤੀਜੇ ਜਾਂ ਕਿਸੇ ਹੋਰ ਨੂੰ ਕੋਲ ਰੱਖਦੇ ਹਨ, ਫਿਰ ਇਹ ਕਿਵੇਂ ਕਹਿ ਸਕਦੇ ਹਨ ਕਿ ਇਹ ਮੇਰਾ ਆਪਣਾ ਘਰ ਹੈ।

ਵਡੇਰੀ ਉਮਰ ਵਿਚ ਜਾ ਕੇ ਕਈ ਤਰ੍ਹਾਂ ਦੇ ਅਹਿਸਾਸ ਜਾਗਦੇ ਹਨ। ਸਭ ਕੁਝ ਹੁੰਦਿਆਂ ਹੋਇਆਂ ਵੀ ਅੰਦਰ ਅਚੇਤ ਹੀ ਸਵਾਲ ਖੜ੍ਹਾ ਹੋ ਜਾਂਦਾ ਹੈ ਕਿ ਮੇਰਾ ਆਪਣਾ ਘਰ ਕਿਹੜਾ ਹੈ।

ਗ੍ਰਿਸਤੀਆਂ ਵਿਚ ਇਸ ਸੰਸਾਰਕ ਸੋਚ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ ਨਾ ਦੋਵੇਂ ਜੀਅ ਦੁਨੀਆ ਤੇ ਇਕੱਠੇ ਆਏ ਹਨ, ਨਾ ਇਕੱਠੇ ਜਾਣਾ ਹੈ। ਪਤੀ-ਪਤਨੀ ਵਿਚੋਂ ਕਿਸੇ ਨੇ ਪਹਿਲਾਂ ਤੁਰ ਹੀ ਜਾਣਾ ਹੁੰਦਾ ਹੈ। ਦੂਜੇ ਨੇ ਇਕੱਲੇ ਰਹਿ ਕੇ ਉਸ ਦੀ ਘਾਟ ਮਹਿਸੂਸ ਕਰਨੀ ਹੁੰਦੀ ਹੈ। ਭਾਵੇ ਉਹ ਦੋਵੇਂ ਜੀਅ ਕਿਸੇ ਵੇਲੇ ਲੜਦੇ ਝਗੜਦੇ ਵੀ ਰਹੇ ਹੋਣ, ਮੂੰਹਵੱਟ ਕੇ ਬੈਠੇ ਵੀ ਹੋਣ, ਗੁੱਸੇ-ਰਾਜੀ ਹੁੰਦੇ ਵੀ ਰਹੇ ਹੋਣ, ਇਹ ਵੀ ਮਹਿਸੂਸ ਕਰਦੇ ਹੋਣ ਕਿ ਮੈਂ ਇਸ ਵਾਸਤੇ ਬਹੁਤ ਕੁਝ ਕੀਤਾ ਹੈ ਪਰ ਇਸ ਨੇ ਮੇਰੀ ਕਦਰ ਨਹੀਂ ਕੀਤੀ। ਉਸ ਦੇ ਹੀ ਤੁਰ ਜਾਣ ਬਾਅਦ ਇਹ ਪਤਾ ਲੱਗਦਾ ਹੈ ਕਿ ਉਸ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਔਰਤ ਦੇ ਪਰਲੋਕ ਗਵਨ ਕਰਨ ਬਾਅਦ ਮਰਦ ਵੀ ਆਪਣੇ ਆਪ ਨੂੰ ਸੰਭਾਲ ਨਹੀਂ ਸਕਦੇ। ਉਹਨਾਂ ਦੀ ਉਦਾਸੀ ਅੱਖਾਂ ਰਾਹੀਂ ਵੀ ਉਛਲ ਪੈਂਦੀ ਹੈ। ਕਈ ਤਾਂ ਆਪਣੇ ਤੋਂ ਅਗਲੀ ਪੀੜ੍ਹੀ ਦੇ ਮਖੌਲ ਦੀ ਵੀ ਪ੍ਰਵਾਹ ਨਹੀਂ ਕਰਦੇ ਕਿ ਬੁੱਢੇ ਵਾਰੇ ਕਿਉਂ ਰੋਈ ਜਾਂਦਾ ਹੈ। ਇੰਜ ਤਾਂ ਹੋਣਾ ਹੀ ਸੀ। ਇਕ ਨੇ ਜਾਣਾ ਹੀ ਸੀ। ਭਾਵੇਂ ਜਾਣ ਵਾਲਾ ਲੰਮੀ ਬਿਮਾਰੀ ਦਾ ਦੁੱਖ ਸਹਿੰਦਾ ਚਲਾ ਜਾਏ, ਭਾਵੇਂ ਅਚਾਨਕ ਹੀ ਕਿਸੇ ਦੌਰੇ ਨਾਲ ਉਸ ਦੇ ਜੀਵਨ ਦਾ ਅੰਤ ਹੋ ਜਾਏ ਪਰ ਜਿਹੜਾ ਵਿਅਕਤੀ ਪਿਛੇ ਜਿਉਂਦਾ ਹੈ ਉਸ ਨੂੰ ਉਹ ਹੀ ਮਕਾਨ,

ਉਹ ਹੀ ਸ਼ਿੰਗਾਰਿਆ ਹੋਇਆ ਥਾਂ, ਉਹ ਸੁੱਖ-ਸੁਵਿਧਾਵਾਂ ਨਾਲ ਭਰਪੂਰ ਘਰ ਆਪਣਾ ਘਰ ਨਹੀਂ ਲੱਗਦਾ। ਜੇ ਕੋਈ ਇਸ ਤਰ੍ਹਾਂ ਦਾ ਜੀਵਨ ਭੋਗ ਰਹੀ ਔਰਤ ਨੂੰ ਪੁੱਛੇ, "ਬੇਬੇ ਕੀ ਹਾਲ ਹੈ? ਕਿਵੇਂ ਸਮਾਂ ਲੰਘਦਾ ਹੈ?" ਤਾਂ ਉਸ ਦਾ ਹੌਕਾ ਹੀ ਦੱਸ ਦਿੰਦਾ ਹੈ ਕਿ ਉਸ ਦਾ ਜਵਾਬ ਕੀ ਹੋ ਸਕਦਾ ਹੈ। ਉਹ ਦੱਸਦੀ ਹੈ ਕਿ ਕਦੀ ਮੈਂ ਵੱਡੇ ਪੁੱਤਰ ਕੋਲ ਹੁੰਦੀ ਹਾਂ ਕਦੀ ਛੋਟੇ ਕੋਲ ਤੇ ਕਦੇ ਉਸ ਤੋਂ ਵੀ ਛੋਟੇ ਕੋਲ। ਉਸ ਨਾਲ ਹਮਦਰਦੀ ਰੱਖਣ ਵਾਲੀ ਜੇ ਉਸ ਦੀ ਹਮਉਮਰ ਜਿਹੀ ਹੀ ਹੋਵੇ ਤਾਂ ਮੱਤਾਂ ਦਿੰਦੀ ਹੈ ਕਿ ਐਵੇਂ ਭਟਕਦੀ ਨਾ ਫਿਰ ਕਿਸੇ ਇਕ ਥਾਂ ਨੂੰ ਆਪਣਾ ਘਰ ਬਣਾ ਲੈ। ਕਈ ਵਿਚਾਰੀਆਂ ਬਿਰਧ ਬੀਬੀਆਂ ਜਿਨ੍ਹਾਂ ਕੋਲ ਆਮਦਨ ਦਾ ਕੋਈ ਵੀ ਜ਼ਰੀਆ ਨਹੀਂ ਹੁੰਦਾ, ਉਹ ਰੁਲਦੀਆਂ ਹਨ। ਉਹ ਕਿਸੇ ਸਤਿਗੁਰੂ, ਬਾਬੇ ਦੇ ਬਣਾਏ ਬਿਰਧ ਆਸ਼ਰਮ ਦਾ ਆਸਰਾ ਭਾਲਦੀਆਂ ਹਨ। ਜਦੋਂ ਨੂੰਹ-ਪੁੱਤਰ, ਧੀਆਂ-ਜਵਾਈ ਰੋਟੀ ਦਾ ਵੀ ਭਾਰ ਸਮਝਣ ਤਾਂ ਉਸ ਨੇ ਜਿਉਣ ਗੁਜ਼ਾਰਾ ਤਾਂ ਕਰਨਾ ਹੀ ਹੈ, ਵਿਚਾਰੀ ਸਮਾਂ ਲੰਘਾਉਂਦੀ ਹੈ। ਜਿਸ ਥਾਂ ਨੂੰ ਉਸ ਨੇ ਰਹਿਣ ਲਈ ਮੇਰਾ ਆਪਣਾ ਘਰ ਸਮਝਕੇ ਸਿਰ 'ਤੇ ਟੋਕਰੀਆਂ ਢੋਅ ਕੇ ਬਣਾਇਆ ਹੁੰਦਾ ਹੈ ਉਸ ਨੂੰ ਵੇਖਣ ਨੂੰ ਵੀ ਤਰਸਦੀ ਹੈ। ਚੰਗੀਆਂ ਔਰਤਾਂ ਤਾਂ ਆਪਣੇ ਬਾਗ਼-ਪਰਿਵਾਰ ਵਿਚ ਰਚ-ਮਿਚ ਜਾਂਦੀਆਂ ਹਨ ਅਤੇ ਸਮਾਂ ਸੌਖਾ ਲੰਘਾ ਲੈਂਦੀਆਂ ਹਨ। ਲੋੜ ਅਨੁਸਾਰ ਰਸੋਈ ਵਿਚ ਆਪਣੇ ਸਵਾਦ ਦੀ ਚੀਜ਼ ਰਿੰਨ ਪਕਾ ਵੀ ਲੈਂਦੀਆਂ ਹਨ ਪਰ ਕਈ ਤਾਂ ਜ਼ਿੰਦਗੀ ਦੀਆਂ ਘੜੀਆਂ ਗਿਣਦੀਆਂ ਹਨ, ਮੌਤ ਉਡੀਕਦੀਆਂ ਹਨ।

ਮਰਦ ਦੀ ਸਥਿਤੀ ਉਸ ਤੋਂ ਵੱਖਰੀ ਹੈ। ਜੇ ਅਧਖੜ ਉਮਰ ਵਿਚ ਹੀ ਸਾਥਣ ਉਸ ਨੂੰ ਛੱਡ ਜਾਏ ਤਾਂ ਬੱਚਿਆਂ ਨੂੰ ਪਾਲਣ-ਸੰਭਾਲਣ ਦੀ ਚਿੰਤਾ ਵੀ ਰਹਿੰਦੀ ਹੈ। ਵਡੇਰੀ ਉਮਰ ਵਿਚ ਜਦੋਂ ਉਹ ਇੱਕਲਾ ਰਹਿੰਦਾ ਹੈ, ਤਾਂ ਉਸ ਨੂੰ ਕਈ ਵਾਰ ਤਾਂ ਹਉਮੈ ਹੀ ਤੰਗ ਕਰਦੀ ਹੈ। ਮੇਰਾ ਸ਼ਬਦ ਤਾਂ ਰੜਕਦਾ ਹੈ ਪਰ ਉਹ ਇਹ ਨਹੀਂ ਸਮਝਦਾ ਕਿ ਜੋ ਹੱਕ ਘਰਵਾਲੀ 'ਤੇ ਸੀ, ਨੂੰਹਾਂ 'ਤੇ ਨਹੀਂ ਹੈ। ਭਾਵੇਂ ਇਹ ਉਸ ਦੇ ਸੁੱਖ ਦਾ, ਖਾਣ-ਪੀਣ ਦਾ, ਰਹਿਣ-ਸਹਿਣ ਦਾ, ਬਿਮਾਰੀ ਸਮੇਂ ਦਵਾ-ਦਾਰੂ ਦਾ ਪੂਰਾ ਧਿਆਨ ਰੱਖਣ। ਭਾਵੇਂ ਉਸ ਦੇ ਮੁੰਡੇ ਵੀ ਉਸ ਨਾਲ ਗੱਲਾਂਬਾਤਾਂ ਕਰਕੇ ਕੋਸ਼ਿਸ਼ ਕਰਨ ਕਿ ਉਸ ਨੂੰ ਇੱਕਲ ਦਾ ਅਹਿਸਾਸ ਨਾ ਹੋਵੇ ਪਰ ਮਨ ਭਟਕ ਜਾਂਦਾ ਹੈ, ਟਿਕਦਾ ਨਹੀਂ। ਕਈ ਵਾਰੀ ਉਹ ਫ਼ਰਕ ਮਹਿਸੂਸ ਕਰਦਾ ਹੈ ਕਿ ਨੂੰਹ ਨੂੰ ਜੇ ਮੈਂ ਆਖਾਂ ਕਿ ਅੱਜ ਮੈਂ ਰੋਟੀ ਨਹੀਂ ਖਾਣੀ ਤਾਂ ਉਹ ਚੰਗਾ, ਪਿਤਾ ਜੀ ਜਾਂ ਪਾਪਾ ਜੀ, ਕਹਿ ਕੇ ਰੋਟੀ ਨਹੀਂ ਦੇਵੇਗੀ। ਇਸ ਦੀ ਥਾਂ 'ਤੇ ਜੇ ਉਸ ਦੀ ਜ਼ਨਾਨੀ ਹੋਵੇ ਤਾਂ ਪੁੱਛੇਗੀ, "ਕਿਉ ਨਹੀਂ ਖਾਣੀ? ਕੀ ਗੱਲ ਹੈ? ਤਬੀਅਤ ਖ਼ਰਾਬ ਹੈ? ਜੇ ਰੋਟੀ ਨਹੀਂ ਖਾਣੀ ਦਲੀਆ ਬਣਾ ਦਿਆਂ? ਖਿਚੜੀ ਬਣਾ ਦਿਆਂ, ਜਾਂ ਫਿਰ ਦੁੱਧ ਚਾਹ ਨਾਲ ਹੀ ਡਬਲ ਰੋਟੀ ਦੇ ਦਿਆਂ।" ਇਹੋ ਜੇਹੀ ਹੀ ਉਧੇੜ ਬੁਣ ਵਿਚ ਹੀ ਪਿਆ ਰਹੇਗਾ।

ਕਿੰਨੀ ਵੱਖਰੀ ਤਰ੍ਹਾਂ ਦੀ ਸਥਿਤੀ ਹੋਵੇਗੀ ਜਦੋਂ ਉਸ ਨੂੰ ਪੁੱਤਰਾਂ ਘਰ ਮਹੀਨਾ ਮਹੀਨਾ ਜਾਂ ਸਾਲ-ਸਾਲ ਰੋਟੀ ਖਾਣ ਦੀ ਵਿਓਂਤ ਨੂੰ ਤੋੜ ਚੜ੍ਹਾਉਣਾ ਪਏਗਾ। ਫਿਰ ਜਦੋਂ ਇਕ ਘਰ ਤੋਂ ਦੂਜੇ ਘਰ ਕੇਵਲ ਰੋਟੀ ਲਈ ਜਾ ਕੇ ਬਹਿਣਾ ਪਏਗਾ ਤਾਂ ਉਸ ਦੇ ਮਨ ਵਿਚ ਆ ਹੀ ਜਾਏਗਾ ਕਿ ਮੇਰਾ ਆਪਣਾ ਘਰ ਕਿਹੜਾ ਹੈ? ਜੇ ਉਹਨਾਂ ਦੋ ਚਾਰ ਪੁੱਤਰਾਂ ਤੋਂ ਵੱਖਰਾ ਉਸ ਦਾ ਆਪਣਾ ਮਕਾਨ ਵੀ ਹੈ ਜਿਥੇ ਉਹ ਦੋਵੇਂ ਜੀਅ ਰਹਿੰਦੇ ਰਹੇ ਹਨ, ਤਾਂ ਉਹ ਵੀ ਤਾਂ ਉਸ ਦਾ ਆਪਣਾ ਨਹੀਂ, ਉਸ ਨੂੰ ਵੀ ਸੰਵਾਰਨਾ, ਸੰਭਾਲਣਾ ਉਸ ਦੀ ਰਸੋਈ ਵਿਚ ਭਾਂਡੇ ਖੜਕਾਉਣਾ ਉਸ ਨੂੰ ਆਉਂਦਾ ਨਹੀਂ। ਜੇ ਆਉਂਦਾ ਵੀ ਹੋਵੇ ਤਾਂ ਉਸ ਦਾ ਮਨ ਕੰਮ ਕਰਦਿਆਂ ਉਚਾਟ ਹੋ ਜਾਏਗਾ। ਫਿਰ ਬੁਢਾਪਾ, ਜਵਾਨੀ ਵੀ ਨਹੀਂ, ਕੀ ਕਰੇ ਵਿਚਾਰਾ!

ਇਹ ਸਾਰੀਆਂ ਸਥਿਤੀਆਂ ਸਧਾਰਨ ਸੰਸਾਰੀ ਮਨੁੱਖ ਦੀਆਂ ਹਨ। ਉਂਜ ਤਾਂ ਇਹ ਸੰਸਾਰ ਸੁਪਨਾ ਹੈ। ਸੁਪਨੇ ਦਾ ਘਰ ਵੀ ਕੋਈ ਆਪਣਾ ਹੋਇਆ ਹੈ? ਉਸ ਘਰ ਤੋਂ ਜਾਣ ਵਾਲੇ ਦਾ ਦੁੱਖ ਕਾਹਦਾ ਪਰ ਜਿਹੜਾ ਵੀ ਹੋ ਜਾਂਦਾ ਹੈ ਜੇ ਅੱਗੇ ਉਸ ਦਾ ਘਰ ਨਹੀਂ ਹੈ, ਤਾਂ ਉਸ ਨੂੰ ਦੁੱਖ ਤਕਲੀਫ਼ ਪਰੇਸ਼ਾਨੀ ਹੋਈ ਹੈ। ਬਾਣੀ ਵਿਚ ਵੀ ਜਿਸ ਦੇ ਮਰਨ 'ਤੇ ਨਹੀਂ ਰੋਣਾ ਉਸ ਨੂੰ ਸੰਤ ਕਿਹਾ ਹੈ, ਜਿਸ ਨੂੰ ਰੋਣਾ ਹੈ ਉਸ ਨੂੰ ਸਾਕਤ ਕਿਹਾ ਹੈ।

ਸੋ ਜੇ ਤਸੱਲੀ ਨਾਲ ਡੂੰਘੀ ਵਿਚਾਰ ਕਰੀਏ ਤਾਂ ਇਹ ਗੱਲ ਵੀ ਸਮਝ ਆ ਜਾਂਦੀ ਹੈ ਕਿ ਮੇਰਾ ਆਪਣਾ ਘਰ ਕਿਹੜਾ ਹੈ।

# ਕਉਣੁ ਮਾਸੁ ਕਉਣੁ ਸਾਗੁ ਕਹਾਵੈ

ਸੰਸਾਰ ਦੇ ਜੀਵਾਂ ਦੀ ਖੁਰਾਕ ਕੁਦਰਤ ਨੇ ਦੋ ਪ੍ਰਕਾਰ ਦੀ ਬਣਾਈ ਹੈ: ਸ਼ਾਕਾਹਾਰ ਅਤੇ ਮਾਸਾਹਾਰ। ਕੁਝ ਜੀਵ-ਜੰਤੂ, ਪਸ਼ੂ-ਪੰਛੀ ਬਨਸਪਤੀ - ਸਾਗ-ਸਬਜ਼ੀ, ਘਾਹ-ਪੱਠੇ ਖਾਂਦੇ ਹਨ। ਉਹਨਾਂ ਦੀ ਖ਼ੁਰਾਕ ਅਨੁਸਾਰ ਹੀ ਉਹਨਾਂ ਦੇ ਦੰਦ ਜਬਾੜੇ, ਨਹੁੰ, ਚੁੰਝਾਂ, ਪਹੁੰਚੇ ਆਦਿ ਅਤੇ ਆਂਦਰਾਂ ਬਣੀਆਂ ਹੋਈਆਂ ਹੁੰਦੀਆਂ ਹਨ ਤਾਂਕਿ ਉਹ ਖਾ ਤੇ ਪਚਾ ਸੱਕਣ। ਮਾਸਾਹਾਰੀਆਂ ਦੀ ਸਰੀਰਕ ਬਣਤਰ ਉਸ ਅਨੁਸਾਰ ਹੁੰਦੀ ਹੈ ਪਰ ਸਭ ਕੁਝ ਕੱਚਾ ਖਾਧਾ ਜਾਂਦਾ ਹੈ।ਮਨੁੱਖ ਜੀਵਾਂ ਵਿਚੋਂ ਕਾਦਰ ਦੀ ਸਰਵੋਤਮ ਕਿਰਤ ਹੈ। ਇਸ ਦੀ ਸਰੀਰਕ ਬਣਤਰ ਤਾਂ ਸ਼ਾਕਾਹਾਰੀਆਂ ਵਾਲੀ ਹੈ ਭਾਵੇਂ ਉਹ ਅਸਭਿਅ ਹੁੰਦਾ ਕੱਚਾ ਮਾਸ ਖਾਂਦਾ ਰਿਹਾ ਹੈ। ਇਹ ਆਪਣੇ ਸਵਾਦ ਲਈ ਜਦ ਮਾਸ, ਮੱਛੀ, ਆਂਡੇ ਖਾਣੇ ਚਾਹੁੰਦਾ ਹੈ ਤਾਂ ਉਸ ਦੇ ਹੱਕ ਵਿੱਚ ਸ਼ਾਤਰ ਦਿਮਾਗ਼ ਨੂੰ ਵਰਤ ਕੇ ਦਲੀਲਾਂ ਘੜ ਲੈਂਦਾ ਹੈ ਕਿ ਮਾਸ ਤੇ ਸਾਗ ਵਿਚ ਕੋਈ ਫ਼ਰਕ ਨਹੀਂ ਕੁਝ ਵੀ ਵਰਤਣਾ, ਖਾਣਾ ਪਾਪ ਨਹੀਂ।

ਐਸਾ ਮਨੁੱਖ, ਜਿਸ ਧਾਰਮਿਕ ਸੰਪਰਦਾ ਦਾ ਅਨੁਯਾਈ ਹੁੰਦਾ ਹੈ ਉਸ ਦੇ ਗੁਰੂਆਂ ਪੀਰਾਂ, ਅਵਤਾਰਾਂ ਨੂੰ ਮਾਸਾਹਾਰੀ ਸਿੱਧ ਕਰਨਾ ਚਾਹੁੰਦਾ ਹੈ। ਜਦ ਉਹ, ਉਹਨਾਂ ਨੂੰ ਜਿਨ੍ਹਾਂ ਨੂੰ ਧਾਰਮਿਕ ਆਗੂ ਜਾਂ ਰੂਹਾਨੀ ਪੇਸ਼ਵਾ ਮੰਨਦਾ ਹੈ ਤਾਂ ਚਾਹੀਦਾ ਤਾਂ ਇਹ ਹੈ ਕਿ ਮਨੁੱਖ ਸਮਝੇ ਕਿ ਉਹ ਦਇਆਵਾਨ ਵੀ ਹਨ, ਸਤੋਗੁਣੀ ਹਨ। ਜੇ ਅਧਿਆਤਮਿਕ ਰਹਿਬਰ ਦਿਆਲੂ ਹਨ ਤੇ ਜੀਵ ਹੱਤਿਆ ਨੂੰ ਕਿਵੇਂ ਪਰਵਾਨ ਕਰ ਸਕਦੇ ਹਨ। ਉਹਨਾਂ ਲਈ ਤਾਂ, 'ਧੌਲ ਧਰਮ ਦਇਆ ਕਾ ਪੂਤ' ਹੈ। ਉਹ ਸਮਝਦੇ ਹਨ ਕਿ, ***'ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ'*** ਤੇ, ***'ਦਇਆਲੰ ਸਰਬਤ੍ਰ ਜੀਆ'*** ਹੈ। ਫਿਰ ਵੀ ਗੁਰਬਾਣੀ ਦੇ ਪਾਠੀ ਕੁਝ ਸਿੱਖ ਵੀ ਇਹਨਾਂ ਤੁਕਾਂ ਦੇ ਅਰਥਾਂ ਨੂੰ ਅਣਗੌਲਿਆਂ ਕਰਦੇ ਹਨ। ਜੀਵ-ਹੱਤਿਆ ਕਰਨਾ ਦਇਆ ਨਹੀਂ, ਹੱਤਿਆ ਕਰੇ ਬਿਨਾ ਜੀਵ ਖਾਧਾ ਨਹੀਂ ਜਾ ਸਕਦਾ ਤਾਂ ਮਾਸਾਹਾਰੀ ਦੇ ਦਿਆਲੂ ਹੋਣ 'ਤੇ ਪ੍ਰਸ਼ਨ ਚਿੰਨ੍ਹ ਲੱਗ ਜਾਂਦਾ ਹੈ।

ਜੀਵ-ਹੱਤਿਆ ਕਿਵੇਂ ਵੀ ਕੀਤੀ ਜਾਏ ਜੀਵ-ਹੱਤਿਆ ਹੀ ਹੈ, ਉਸ ਨੂੰ ਹਲਾਲ, ਕੁੱਠਾ ਜਾਂ ਝਟਕਾ ਕਿਹਾ ਜਾਏ ਕੋਈ ਫ਼ਰਕ ਨਹੀਂ ਪੈਂਦਾ। ਇਸ ਨਾਲ ਰਹਿਮ ਦਿਲ ਨਹੀਂ ਕਹਾਇਆ ਜਾ ਸਕਦਾ। ਭਗਤ ਕਬੀਰ ਜੀ ਦੀ ਬਾਣੀ ਵਿਚ ਆਇਆ ਹੈ:

***ਉਨ ਝਟਕਾ ਉਨ ਬਿਸਮਿਲ ਕੀਆ***
***ਦਇਆ ਦੋਹਾਂ ਤੇ ਭਾਗੀ।***
***ਕਹਿਤ ਕਬੀਰ ਸੁਨਹੁ ਰੇ ਸੰਤੋ***
***ਆਗ ਦੋਹਾ ਘਰ ਲਾਗੀ।***
***ਅਤੇ***
***ਕਬੀਰ ਖੂਬੁ ਖਾਨਾ ਖੀਚਰੀ***
***ਜਾ ਮਹਿ ਅੰਮ੍ਰਿਤ ਲੋਨੁ***
***ਹੇਰਾ ਰੋਟੀ ਕਾਰਨੇ ਗਲਾ ਕਟਾਵੇ ਕੌਨ***

ਸਤਿਗੁਰੂ ਨਾਨਕ ਦੇਵ ਜੀ ਦੇ ਮਲ੍ਹਾਰ ਦੀ ਵਾਰ ਵਿਚਲੇ ਸਲੋਕਾਂ ਵਿਚ

***ਪਹਿਲਾਂ ਮਾਸਹੁ ਨਿੰਮਿਆ***
***ਮਾਸੈ ਅੰਦਰਿ ਵਾਸੁ।***

ਦਾ ਵੇਰਵੇ ਸਹਿਤ ਅਰਥ ਕਰਦੇ ਕਈ ਮਾਸਾਹਾਰੀ ਵਿਦਵਾਨ ਮਾਸ ਖਾਣਾ ਅਰਥ ਬਣਾਉਂਦੇ ਹਨ ਪਰ ਮਹਾਨ ਕੋਸ਼ ਨੇ ਮਾਸ: ਹੱਡ ਚੰਮ ਤਨ ਮਾਸੁ ਲਿਖ ਕੇ ਸਪਸ਼ਟ ਕੀਤਾ ਹੈ। ਇਹਨਾਂ ਦੇ ਅਰਥਾਂ ਨੂੰ ਹੀ ਉਕਤ ਗ੍ਰੰਥ ਵਿਚ, "ਮਾਸੁ ਮਾਸੁ ਕਰ ਮੂਰਖ ਝਗੜੇ ਬਾਰੇ ਅਰਥਾਉਂਦੇ ਹਨ। ਭਾਈ ਕਾਨ੍ਹ ਸਿੰਘ, ਜੈਨੀਆਂ ਤੇ ਬੋਧੀਆਂ ਨੂੰ ਸ਼ੁੱਧ ਸ਼ਾਕਾਹਾਰੀ ਲਿਖਦੇ ਹਨ: ਹਿੰਦੂਆਂ ਤੇ ਪ੍ਰਸ਼ਨ ਚਿੰਨ੍ਹ ਲਾ ਦਿੰਦੇ ਹਨ (ਕੀ ਕਬੀਰ ਹਿੰਦੂ ਨਹੀਂ) ਸਿੱਖਾਂ ਵਿਚ ਪਤਾ ਨਹੀਂ ਕਿਸ ਪ੍ਰਭਾਵ ਹੇਠ ਲਿਖਦੇ ਹਨ ਕਿ ਨਾ ਮਾਸ ਖਾਣ ਦਾ ਵਿਧਾਨ ਹੈ ਨਾ ਕਿ ਮਨ੍ਹਾ ਹੈ।

ਵਿਧਾਨ ਕਿਸ ਬਣਾਇਆ ਹੈ? ਜੇ ਦੇਹਧਾਰੀ ਗੁਰੂ ਦਾ ਵਿਧਾਨ ਹੈ ਤਾਂ ਛੇਵੇਂ ਪਤਾਸ਼ਾਹ ਦੇ ਰਹਿਤਨਾਮੇ ਵਿਚ ਲਿਖਿਆ ਹੈ, "ਮਾਸ ਮਛੀ ਦੇ ਨੇੜੇ ਨਹੀਂ ਜਾਣਾ"। ਏਸੇ ਕਰਕੇ ਨਾਮਧਾਰੀ ਸਿੱਖ (ਸ਼ਾਇਦ ਕਈ ਹੋਰ ਸਿੱਖ ਸੰਸਥਾਵਾਂ ਤੇ ਸਿੱਖ) ਮਾਸ ਨਹੀਂ ਖਾਂਦੇ, ਉਹ ਨਸ਼ਾ ਵੀ ਨਹੀਂ ਕਰਦੇ। ਸਤਿਗੁਰੂ ਰਾਮ ਸਿੰਘ ਜੀ ਨੇ ਰਹਿਤਨਾਮੇ ਵਿਚ ਲਿਖਿਆ ਹੈ: ***ਦਾਰੂ ਮਾਸ ਨਹੀਂ ਪੀਣਾ ਖਾਣਾ, ਖੌਫ ਰਖਣਾ ਗੁਰੂ ਦਾ ਹਰ ਦਮ।*** ਮਾਸ ਵਿਚ ਜੀਵ ਤੋਂ ਪੈਦਾ ਹੋਇਆ ਮਾਸ, ਮੱਛੀ, ਆਂਡੇ ਆਦਿ ਸਭ ਕੁਝ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਹੱਕ ਹਲਾਲ ਦੀ ਕਮਾਈ ਕਰਨ ਦਾ ਉਪਦੇਸ਼ ਦਿੰਦੇ ਹਨ ਤੇ ਉਸ ਨੂੰ ਮੁਸਲਮਾਨਾਂ ਲਈ ਸੂਰ ਤੇ ਹਿੰਦੂਆਂ ਲਈ ਗਊ ਦੇ ਤੁਲ ਲਿਖਦੇ ਹਨ:

***ਹਕੁ ਪਰਾਇਆ ਨਾਨਕਾ***
***ਉਸੁ ਸੂਅਰ ਉਸੁ ਗਾਇ॥***
***ਗੁਰੁ ਪੀਰੁ ਹਾਮਾ ਤਾ ਭਰੇ***
***ਜਾ ਮੁਰਦਾਰੁ ਨ ਖਾਇ॥***

ਮੁਰਦਾਰ ਦਾ ਮਤਲਬ ਤਾਂ ਪ੍ਰਾਣ ਰਹਿਤ ਦੇਹ ਹੈ। ਦੇਹ ਗਾਜਰ-ਮੂਲੀ ਜਾਂ ਕਿਸੇ ਹੋਰ ਸਾਗ-ਸਬਜ਼ੀ, ਬਨਸਪਤੀ ਦੀ ਨਹੀਂ ਸਮਝੀ ਜਾ ਸਕਦੀ। ਮੁਰਦਾਰ ਦਾ ਅਰਥ ਮਰੇ ਤੁਲ, ਅਪਵਿੱਤਰ ਲੈਣਾ - ਹਰਾਮ - ਵੀ ਗ਼ਲਤ ਨਹੀਂ। ਜੇ ਮੁਰਦਾਰ ਅਪਵਿੱਤਰ ਹੈ ਤਾਂ ਕੋਈ ਪਵਿੱਤਰ ਆਤਮਾ ਅਪਵਿੱਤਰ ਵਸਤੂ ਕਿਉਂ ਖਾਏਗੀ!

ਮਾਸ ਖਾਣ ਦੀ ਸੋਚ ਰੱਖਣ ਵਾਲੇ ਸਿੱਖ ਐਹੋ ਜਿਹੀਆਂ ਸਾਖੀਆਂ ਵੀ ਘੜ ਲੈਂਦੇ ਹਨ ਜਾਂ ਲੱਭ ਲੈਂਦੇ ਹਨ ਜਿਹੜੀਆਂ ਮਾਸ ਰਿੰਨ੍ਹਣ ਤੇ ਖਾਣ ਦਾ ਭੁਲੇਖਾ ਪਾਉਣ। ਅਸਲ ਵਿਚ ਉਹ ਇਤਿਹਾਸ ਦੇ ਪੰਨਿਆਂ ਦਾ ਹਿੱਸਾ ਬਣ ਚੁੱਕੇ ਮਹਾਪੁਰਸ਼ਾਂ ਜਾਂ ਸਤਿਗੁਰੂ ਸਾਹਿਬਾਨ ਨੂੰ, ਕਹਿਣ ਨੂੰ ਮੰਨਦੇ ਤਾਂ ਹਨ ਪਰ ਆਪ ਉਹਨਾਂ ਅਨੁਸਾਰ ਉੱਚਾ-ਸੁੱਚਾ, ਪਵਿੱਤਰ-ਪਾਕ ਜੀਵਨ ਜਿਉਣ ਦੀ ਥਾਂ ਉਹਨਾਂ ਦੇ ਜੀਵਨ ਨੂੰ ਆਪਣੇ ਅਨੁਸਾਰ ਪੇਸ਼ ਕਰਦੇ ਹਨ। ਉਹ ਬਾਣੀ ਦੇ ਅਰਥ ਕਰਨ ਵੇਲੇ ਵੀ ਇਹੋ ਜਿਹੀਆਂ ਗੱਲਾਂ ਦਾ ਨੁੰਮੂਣਾ ਵਰਤਦੇ ਹਨ।

***ਮਾਸੁ ਮਾਸੁ ਕਰਿ ਮੂਰਖੁ ਝਗੜੇ*** ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੀ ਵਿਆਖਿਆ ਕਰਨ ਲਈ ਇਕ ਸਾਖੀ ਵੀ ਵਰਤੀ ਜਾਂਦੀ ਹੈ ਕਿ ਕੁਰਖੇਤਰ ਵਿਚ ਸੂਰਜ ਗ੍ਰਹਿਣ ਸਮੇਂ ਨਾਨੂੰ ਪੰਡਿਤ ਨੂੰ ਉਪਦੇਸ਼ ਦੇਣ ਸਮੇਂ ਗੁਰੂ ਨਾਨਕ ਦੇਵ ਜੀ ਨੇ ਮਾਸ ਰਿੰਨ੍ਹਿਆ। ਇਸ ਬਾਰੇ ਆਪਣੇ ਪ੍ਰਮਾਣ ਦੀ ਪੋੜ੍ਹਤਾ ਲਈ ਭਾਈ ਬਾਲੇ ਵਾਲੀ ਜਨਮ ਸਾਖੀ, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਨਾਨਕ ਪ੍ਰਕਾਸ਼ ਉਤਰਾਰਥ ਜਾਂ ਕਿਸੇ ਹੋਰ ਗ੍ਰੰਥ ਨੂੰ ਹਵਾਲੇ ਵਜੋਂ ਵਰਤਿਆ ਜਾਂਦਾ ਹੈ।

ਭਾਈ ਬਾਲੇ ਵਾਲੀ ਜਨਮ ਸਾਖੀ ਅਨੁਸਾਰ ਦੁਸ਼ਮਣਾਂ ਦਾ ਭਜਾਇਆ ਪਟਨੇ ਦਾ ਰਾਜਕੁਮਾਰ ਉਸ ਸਮੇਂ ਕੁਰਖੇਤਰ ਆਇਆ। ਰਾਹ ਵਿਚ ਉਹ ਹਿਰਨ ਦਾ ਸ਼ਿਕਾਰ ਕਰਕੇ ਆਇਆ ਤੇ ਸਤਿਗੁਰੂ ਨਾਨਕ ਦੇਵ ਜੀ ਨੂੰ ਭੇਟ ਕੀਤਾ। ਉਹ ਮ੍ਰਿਗ ਬਾਲੇ ਨੇ ਰਿੰਨ੍ਹਣ ਲਈ ਅੱਗ ਉਤੇ ਰੱਖਿਆ ਜੋ ਸੰਨਿਆਸੀਆਂ ਨੂੰ ਬੁਰਾ ਲੱਗਾ ਤਾਂ ਗਿਆਨ ਚਰਚਾ ਸਮੇਂ ਸਤਿਗੁਰੂ ਜੀ ਨੇ, ਪਹਿਲਾਂ ਮਾਸਹੁ ਨਿੰਮਿਆ ਸ਼ਬਦ ਉਚਾਰਨ ਕੀਤਾ।

ਪਰ ਉਸੇ ਸੂਰਜ ਗ੍ਰਹਿਣ ਸਮੇਂ ਉਸੇ ਦੇਗਚੀ ਵਿਚੋਂ ਜਦ ਓਸੇ ਰਾਜਕੁਮਾਰ ਨੇ ਵਰਤਾਇਆ ਤਾਂ ਉਹ ਖੀਰ ਸੀ ਮਾਸ ਨਹੀਂ ਸੀ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦਾ ਕਰਤਾ ਕਵੀ ਸੋਹਨ, ਕੁਰਖੇਤਰ ਸੂਰਜ ਗ੍ਰਹਿਣ ਦੇ ਪ੍ਰਸੰਗ ਵਿਚ ਹਰਨ ਨਹੀਂ, ਮੱਛੀ ਲਿਖਦਾ ਹੈ। ਸ਼ਾਇਦ ਉਹ ਮੱਛੀ ਦਾ ਸ਼ੌਕੀਨ ਹੋਵੇ ਪਰ ਜਦੋਂ ਸੰਨਿਆਸੀ ਤੇ ਨਾਨੂੰ ਗੁਰੂ ਨਾਨਕ ਦੇਵ ਜੀ ਨੂੰ ਪੰਡਿਤ ਉਚਾ-ਨੀਵਾਂ ਬੋਲੇ, ਫਿਰ ਖੀਰ ਵੇਖ ਕੇ ਚਰਨੀਂ ਡਿੱਗੇ। ਬਾਲੇ ਨੇ ਦੇਗਚੀ ਸੁੱਟੀ ਤਾਂ ਉਸ ਵਿਚੋਂ:

*ਬਾਲੇ ਕੁੰਡੀ ਭੂਮ ਗਿਰਾਈ।*
*ਕਢ ਨ ਮਾਸ ਦਿਖ ਬਿਸਮੈ ਭਾਈ।*

ਭਾਈ ਸੰਤੋਖ ਸਿੰਘ ਨੇ ਨਾਨਕ ਪ੍ਰਕਾਸ਼ ਉਤਰਾਰਥ ਖੰਡ ਅਧਿਆਏ ਅਨੁਸਾਰ ਰਾਜ ਕੁਮਾਰ ਦੇ ਮਾਰੇ ਹਿਰਨ ਨੂੰ ਰਾਜ ਕੁਮਾਰ ਨੇ ਹੀ ਰਿੰਨ੍ਹਣ ਲਈ ਧਰਿਆ ਲਿਖਿਆ ਹੈ, ਬਾਲੇ ਨੇ ਨਹੀਂ। ਪੰਡਿਤਾਂ ਦੇ ਪ੍ਰਸ਼ਨਾਂ ਦੇ ਉੱਤਰ ਵਿਚ ਮਲ੍ਹਾਰ ਰਾਗ ਦੇ ਸਲੋਕ ਉਚਾਰੇ। ਜਦ ਕਿਹਾ ਕਿ ਪੁਰਾਣਾਂ ਅਨੁਸਾਰ ਸੂਰਜ ਗ੍ਰਹਿਣ ਸਮੇਂ ਮਾਸ ਨਹੀਂ ਬਣਦਾ ਤਾਂ ਗੁਰੂ ਜੀ ਨੇ ਕਿਹਾ ਗਊਆਂ ਦੇ ਦੁੱਧ ਦੀ ਖੀਰ ਧਰੀ ਹੈ।

*-ਹਮ ਤੋ ਧਰਿਓ ਦੇਗ ਮਹਿ ਖੀਰਾ।*

ਗਿਆਨੀ ਗਿਆਨ ਸਿੰਘ ਨੇ ਤਵਾਰੀਖ ਗੁਰੂ ਖਾਲਸਾ ਵਿੱਚ ਰਾਜ ਕੁਮਾਰ ਹਾਂਸੀ (ਹਰਿਆਣਾ) ਦਾ ਲਿਖਿਆ ਹੈ। ਉਹ ਰਾਜਾ ਅੰਮ੍ਰਿਤ ਰਾਏ ਦਾ ਬੇਟਾ ਜਗਤ ਰਾਏ ਸੀ। ਗਿਆਨੀ ਦਿੱਤ ਸਿੰਘ ਨੇ ਸ੍ਰੀ ਗੁਰੂ ਨਾਨਕ ਪ੍ਰਬੋਧ ਵਿਚ 'ਬਕਰਾ ਮਾਰ ਮਾਸ ਤਿਸ ਲੀਨਾ।' ਲਿਖਿਆ ਹੈ।

ਇਹ 'ਦਸਤਾਵੇਜ਼' ਹੈ! ਵੱਖ-ਵੱਖ ਲਿਖਤਾਂ ਵਿਚ ਦਰਜ ਜਾਂ ਉਹਨਾਂ ਦਾ ਆਪਣੇ ਸੁਆਦ ਅਨੁਸਾਰ ਹਰਨ, ਮੱਛੀ, ਬਕਰੇ ਦਾ ਮਾਸ ਰਿੰਨ੍ਹਾਉਣਾ ਪਰ ਫਿਰ ਵੀ ਸਤਿਗੁਰੂ ਜੀ ਦਾ ਉਹਨਾਂ ਨੇ ਏਨਾਂ ਕੁ ਲਿਹਾਜ ਕੀਤਾ ਹੈ ਕਿ ਉਹਨਾਂ ਨੇ ਉਹਨਾਂ ਨੂੰ ਮਾਸ ਖੁਆਇਆ ਨਹੀਂ, ਨਾ ਕਿਸੇ ਹੋਰ ਨੂੰ ਕਿਉਂਕਿ ਤੌੜੀ ਵਿੱਚੋਂ ਨਿਕਲਿਆ ਕੀ? ਖੀਰ ਜਾਂ ਕੁਝ ਨਹੀਂ।

ਇਸ ਦੇ ਉਲਟ ਸ੍ਰੀ ਗੁਰੂ ਨਾਨਕ ਪ੍ਰਕਾਸ਼ ਅਨੁਸਾਰ ਜਦੋਂ ਸਤਿਗੁਰੂ ਜੀ ਨੂੰ ਦੇਵਲੂਤ ਰਸੋਈ (ਲੰਗਰ) ਕਰਨ ਲਈ ਕਹਿੰਦਾ ਹੈ ਤਾਂ ਆਪ ਦੀ ਸ਼ਰਤ ਹੈ:

*ਪ੍ਰਿਥਮ ਤਜਹੁ ਆਮਿਖ ਕੋ ਖਾਨਾ।*
*ਕਰਹੁ ਜਾਸ ਹਿਤ ਜੀਵਨ ਹਾਨਾ।*
*ਭਾਵ ਮਾਸ ਖਾਣਾ ਛਡੋ।*

ਮਲ੍ਹਾਰ ਕੀ ਵਾਰ ਦੀ 24ਵੀਂ ਪਉੜੀ ਪਿਛੋਂ ਆਏ ਸਲੋਕਾਂ - ***ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ*** ਤੇ ***ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ,*** ਨੂੰ ਵਿਚਾਰੀਏ ਤਾਂ ਇਹਨਾਂ ਤੋਂ ਮਾਸ-ਮਿੱਟੀ ਖਾਣ ਦੀ ਦਲੀਲ ਨਹੀਂ ਨਿਤਰਦੀ, ਸਗੋਂ ਹਡੁ, ਚੰਮੁ, ਤਨ ਮਾਸੁ ਸਮਝ ਆਉਣਾ, ਬਣਦਾ ਹੈ।

ਮਾਸੋਂ ਜੰਮਣ ਤੇ ਨਿੰਮਣ ਦਾ ਅਰਥ ਤਾਂ ਮਨੁੱਖ ਦੀ ਪੈਦਾਇਸ਼ ਬਾਰੇ ਕੁਦਰਤ ਦਾ ਨੇਮ ਹੈ। ਮਾਤਾ ਦੇ ਉਦਰ ਵਿਚ ਪਿਤਾ ਦੇ ਬਿੰਦ ਤੋਂ ਨਿੰਮਣਾ, ਵਧਣਾ, ਪੂਰਾ ਸਰੀਰ ਵਿਕਸਿਤ ਹੋਣਾ ਤੇ ਹੱਡ, ਚੰਮ, ਤਨੁ ਮਾਸੁ ਉਤੇ ਬੱਚੇਦਾਨੀ ਵਿਚ ਮਾਸ ਦਾ ਪੜਦਾ ਹੋਣਾ। ਜੰਮਣ ਤੋਂ ਬਾਦ ਮਾਂ ਦਾ ਦੁੱਧ ਚੁੰਘਣਾ ਤੇ ਬਾਲ ਦਾ ਆਪਣਾ ਮੂੰਹ, ਜੀਭ ਤੇ ਮਾਸ ਦੇ ਸਰੀਰ ਅੰਦਰ ਹੀ ਸਾਹ ਜਾਂ ਪ੍ਰਾਣ ਚੱਲਣੇ ਹੁੰਦੇ ਹਨ। ਵਿਆਹ ਕੇ ਘਰ ਲਿਆਂਦੀ ਪਤਨੀ ਵੀ ਮਾਸ ਦੀ ਹੈ (ਕੋਈ ਕੁਕੜੀ, ਹਿਰਨੀ ਜਾਂ ਬੱਕਰੀ ਤਾਂ ਨਹੀਂ ਨਾ!) ਤੇ ਮਾਸਹੁ ਸਭੇ ਸਾਕੁ। ਇਹ ਸੰਸਾਰਿਕਤਾ ਹੈ।

ਇਸ ਤੋਂ ਅੱਗੇ ਸ਼ਬਦ ਵਿੱਚ ਹੁਕਮ ਦੀ ਗੱਲ ਹੈ, ਹੁਕਮ ਕਿਸ ਦਾ ਹੈ ਤੇ ਕੌਣ ਉਸਨੂੰ ਸਮਝਾਉਂਦਾ ਹੈ, ਦੇ ਦਾਰਸ਼ਨਿਕ ਪੱਖ ਨੂੰ ਬੜੀ ਸਰਲਤਾ ਨਾਲ ਬਾਣੀ ਵਿਚ ਲਿਖਿਆ ਹੈ:

***ਸਤਿਗੁਰਿ ਮਿਲਿਐ ਹੁਕਮੁ ਬੁਝੀਐ***<br>
***ਤਾਂ ਕੋ ਆਵੈ ਰਾਸਿ॥***<br>
***ਆਪਿ ਛੁਟੇ ਨਹ ਛੂਟੀਐ***<br>
***ਨਾਨਕ ਬਚਨਿ ਬਿਣਾਸੁ॥*** ***ਮਹਲਾ 1***

ਇਹ ਹੁਕਮ ਨੂੰ ਬੁਝਣਾ ਮਾਸ ਖਾਣ ਦੇ ਅਰਥਾਂ ਦੇ ਨੇੜਿਓਂ ਨਹੀਂ ਲੰਘਦਾ।

ਅਗਲਾ ਸ਼ਬਦ-ਸਲੋਕ ਤਾਂ ਸ਼ੁਰੂ ਹੀ ਇਸ ਨਾਲ ਹੁੰਦਾ ਹੈ ਕਿ ਫਿਰ ਮਾਸ ਮਾਸ ਕਰਕੇ ਝਗੜਨਾ ਇਸ ਗੱਲ ਦਾ ਪ੍ਰਤੀਕ ਹੈ ਕਿ ਮਨੁੱਖ ਨੂੰ ਨਾ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਨਾ ਹੀ ਧਿਆਨ ਲਾਉਣ ਦੀ ਸਮਝ ਆਈ ਹੈ, ਉਹ ਸੰਸਾਰਿਕਤਾ ਵਿੱਚ ਭਟਕ ਰਿਹਾ ਹੈ। ਝਗੜਾ ਤਾਂ ਆਪਣੇ ਆਪ ਨੂੰ ਉੱਚਾ, ਚੰਗਾ ਤੇ ਦੂਜੇ ਨੂੰ ਨੀਵਾਂ ਮਾੜਾ ਮੰਨਣ ਦਾ ਹੈ, ਇਸ ਨਾਲ ਹੀ ਯੋਗ ਅਯੋਗ ਦੀ ਗੱਲ ਜੁੜੀ ਹੈ!

***ਕਉਣੁ ਮਾਸੁ ਕਉਣੁ ਸਾਗੁ ਕਹਾਵੈ***<br>
***ਕਿਸੁ ਮਹਿ ਪਾਪ ਸਮਾਣੇ।*** ***ਮਹਲਾ 1***

ਇਸ ਤੁਕ ਦੇ ਅਰਥ ਫਰੀਦਕੋਟੀ ਟੀਕੇ ਵਿੱਚ ਇੰਜ ਹਨ:

"ਕੌਣ ਮਾਸ ਹੈ ਔਰ ਕੌਣ ਸਾਗ ਕਹਾਵਤਾ ਹੈ ਔਰ ਪਾਪ ਕਿਸ ਮੈ ਸਮਾਵੈ ਹੈ, ਵ ਦੂਜਾ ਭਾਵ ਜੋ ਅਪਨੇ ਵਰਨ ਆਸ੍ਰਮ ਕੇ ਅਨੁਸਾਰ ਜੋਗ ਹੈ ਸੋ ਸਾਗੁ ਹੈ ਜੋ ਅਯੋਗ ਹੈ, ਸੋ ਮਾਸ ਹੈ ਉਸ ਮੈਂ ਪਾਪ ਮਿਲੇ ਹੂਏ ਹੈ।

ਸਤਿਗੁਰੂ ਜੀ ਬਾਣੀ ਵਿੱਚ ਗੈਂਡਾ ਮਾਰ ਕੇ ਹੋਮ ਯਗ ਸਮੇਂ ਦੇਵਤਿਆਂ ਦੇ ਮੰਤਰ ਪੜ੍ਹਨ ਨੂੰ ਮਾਣਸ ਖਾਣ ਭਾਵ ਵਿਸ਼ੇ ਭੋਗਣ ਨੂੰ ਵੀ ਚੰਗਾ ਨਹੀਂ ਸਮਝਦੇ। ਇਹ ਤਾਂ ਦੰਭ ਹੈ, ਪਾਖੰਡ। ਉਹ ਅਕਲ ਦੇ ਅੰਨ੍ਹੇ ਹਨ ਅੰਦਰੋਂ ਅੰਨ੍ਹੇ ਹਨ ਕਿਉਂਕਿ:

***ਅੰਧਾ ਸੋਇ ਜਿ ਅੰਧੁ ਕਮਾਵੈ***
***ਤਿਸੁ ਰਿਦੈ ਸਿ ਲੋਚਨ ਨਾਹੀ।***

**ਮਹਲਾ-1**

ਉਹ ਵਿਅਕਤੀ ਜਿਹੜੇ ਮੱਛੀ-ਮਾਸ ਨਹੀਂ ਖਾਂਦੇ, ਉਹਨਾਂ ਨੂੰ ਆਪਣਾ ਚਰਿੱਤਰ ਹੋਰ ਚੰਗੇਰਾ ਕਰਨਾ ਹੀ ਬਣਦਾ ਹੈ ਬੇਸ਼ੱਕ ਮਾਤਾ-ਪਿਤਾ ਦੇ ਰਕਤ ਬਿੰਦ ਤੋਂ ਮਨੁੱਖ ਪੈਦਾ ਹੋਇਆ ਹੈ ਤਾਂ ਵੀ ਰਾਤ ਇਸਤਰੀ-ਪੁਰਸ਼ ਦੇ ਮੇਲ ਦਾ ਮਤਲਬ ਤੇ ਕਾਮ ਵਾਸ਼ਨਾ ਦੀ ਤ੍ਰਿਪਤੀ ਹੈ ਤਾਂ ਮੰਦਾ ਕਰਮ ਕਮਾਉਣਾ ਹੀ ਹੈ। ਮਾਸ ਤੋਂ ਨਿੰਮੇ ਤੇ ਜੰਮੇ ਪਾਂਡੇ ਨੂੰ ਗਿਆਨ ਧਿਆਨ ਦੀ ਸਿਖਿਆ ਦਿੰਦਿਆਂ ਸਤਿਗੁਰੂ ਜੀ ਵਿਭਚਾਰੀ ਨਾ ਬਣਨ ਲਈ ਵੀ ਆਖਦੇ ਹਨ ਕਿਉਂਕਿ ਕਈ ਚਤੁਰ-ਸਿਆਣੇ ਵਿਭਚਾਰੀ ਹੋਣ ਕਰਕੇ ਬਦਨਾਮ ਹਨ। ਉਚੇ ਚਾਲ ਚਲਣ ਵਾਲਾ 'ਘਰ ਦਾ ਮਾਸੁ ਚੰਗੇਰਾ' ਸਮਝਦਾ ਹੈ ਭਾਵ ਨਿਜ ਨਾਰੀ ਦੇ ਨਾਲ ਨਿਹੁੰ ਲਗਾਉਣਾ ਠੀਕ ਸਮਝਦਾ ਹੈ (ਉਸ ਨੂੰ ਝਟਕ ਕੇ ਖਾਂਦਾ ਤਾਂ ਨਹੀਂ ਨਾ!)

ਅੰਨ੍ਹੇ ਗੁਰੂ ਦੇ ਚੇਲੇ ਅਭੱਖ ਭੱਖਦੇ ਹਨ।
ਯੁਗ ਤੋਂ ਜੀਵੋਤਪਤੀ ਦੀ ਇਹੀ ਪ੍ਰੰਪਰਾ ਹੈ ਕਿ:
***ਇਸਤ੍ਰੀ ਪੁਰਖ ਨਿਪਜਹਿ ਮਾਸਹੁ***
***ਪਾਤਿਸਾਹੁ ਸੁਲਤਾਨਾਂ।***

**ਮਹਲਾ-1**

ਜੇ ਉਹ ਮੰਦੇ ਕਰਮਾਂ ਕਰਕੇ ਨਰਕਾਂ ਦੇ ਭਾਗੀ ਲੱਗਦੇ ਹਨ ਤਾਂ ਸਤਿਗੁਰੂ ਜੀ ਲਿਖਦੇ ਹਨ ਪੰਡਤ ਉਹਨਾਂ ਦਾ ਨਾਂ ਕਿਉਂ ਲੈਂਦੇ ਹਨ।

ਅਸਲ ਵਿਚ ਮਲ੍ਹਾਰ ਦੀ ਵਾਰ ਦੇ ਉਤੇ ਵਿਚਾਰੇ ਗਏ ਦੋ ਸਲੋਕਾਂ ਦਾ ਮਾਸ ਖਾਣ ਲਈ ਪ੍ਰਵਾਨਗੀ ਦੇਣ ਨਾਲ ਕੋਈ ਸੰਬੰਧ ਨਹੀਂ। ਸਗੋਂ ਇਸ ਦਾ ਸੰਬੰਧ ਮਨੁੱਖੀ ਪੈਦਾਇਸ਼ ਵਿੱਚ ਇਸਤਰੀ-ਪੁਰਸ਼ ਦੇ ਰਿਸ਼ਤੇ ਨਾਲ ਹੈ, ਹਡ, ਚੰਮ, ਤਨ, ਮਾਸ ਨਾਲ

ਹੈ। ਨਾਲ ਹੀ ਜੇ ਧਰਮ-ਕਰਮ ਵਾਲੇ ਪਾਂਡੇ ਇਸ ਪਵਿੱਤਰ ਰਿਸ਼ਤੇ ਤੇ ਸ਼ਾਕਾਹਾਰ ਦੀ ਆੜ ਵਿਚ ਕੁਕਰਮ ਕਰਦੇ ਹਨ, ਗਿਆਨ-ਧਿਆਨ ਦਾ ਦੰਭ ਕਰਦੇ ਹਨ ਤਾਂ ਉਹ ਵੀ ਅਧਰਮ ਹੈ।

ਕਿਸ ਨੂੰ ਮਾਸ ਕਿਹਾ ਜਾਏ? ਕਿਸ ਨੂੰ ਸਾਗ ਕਿਹਾ ਜਾਏ? ਦਾ ਨਿਖੇੜਾ ਪਵਿੱਤਰਤਾ-ਅਪਵਿੱਤਰਤਾ, ਅਭੱਖ਼-ਭੱਖ ਨਾਲ ਜੁੜਿਆ ਹੈ। ਸਾਤਵਿਕ ਬਿਰਤੀ ਨਾਲ ਹੈ ਜਿਸ ਦੇ ਧਾਰਨੀ ਸਤਿਗੁਰੂ ਸਾਹਿਬਾਨ ਇਹ ਮੰਨਦਿਆਂ ਜੈਸਾ ਅੰਨ ਤੈਸਾ ਮਨ, ਸਤੋਗੁਣੀ ਬਣਨ ਲਈ ਵੈਸਾ ਹੀ ਭੋਜਨ ਸਹੀ ਸਮਝਦੇ ਹਨ।

# ਆਪਣੇ ਆਪਣੇ ਰਾਵਣ ਸਾੜੀਏ

ਹਰ ਸਾਲ ਦੁਸਹਿਰਾ ਆਉਂਦਾ ਹੈ। ਹਰ ਸਾਲ ਦੁਸਹਿਰਾ ਮਨਾਇਆ ਜਾਂਦਾ ਹੈ, ਰਾਵਣ ਨੂੰ ਬਦੀ ਦਾ ਪ੍ਰਤੀਕ ਮੰਨਣ ਵਾਲਿਆਂ ਨੇ ਥਾਂ-ਪਰ-ਥਾਂ ਉਸ ਦੇ ਅਤੇ ਉਸ ਦੇ ਨਾਲ ਕੁੰਭਕਰਨ, ਮੇਘਨਾਥ ਦੇ ਪੁਤਲੇ ਬਣਾ ਕੇ ਸਾੜਨੇ ਹੁੰਦੇ ਹਨ। ਇਕੱਲੀ ਦਿੱਲੀ ਵਿੱਚ ਪੰਦਰਾਂ ਸੌ ਥਾਵਾਂ ਤੇ ਇਹ ਸਾੜਨ ਦੀ ਖ਼ਬਰ ਹੈ ਪਰ ਇਸ ਨਾਲ ਨਾ ਰਾਵਣ ਸੜ ਸਕਿਆ ਨਾ ਉਸਦੇ ਸਾਥੀ। ਇੰਜ ਇੱਕ ਸਾਲ ਕੀਤਾ, ਅਸੀਂ ਅਗਲੇ ਸਾਲ ਫਿਰ ਕਰਾਂਗੇ।

ਰਾਵਣ ਸਾੜਨ ਨਾਲ ਸਾਡਾ ਕੁਝ ਫਾਇਦਾ ਹੋਇਆ ਹੈ ਜਾਂ ਨਹੀਂ ਪਰ ਨੁਕਸਾਨ ਸਾਡੇ ਸਾਮ੍ਹਣੇ ਹੈ। ਸਾਡਾ ਲੱਖਾਂ-ਕਰੋੜਾਂ ਰੁਪਈਆ ਜਿਹੜਾ ਉਸਾਰੂ ਕੰਮਾਂ ਤੇ ਲੱਗ ਸਕਦਾ ਸੀ, ਥੋੜ੍ਹੇ ਚਿਰ ਵਿੱਚ ਹੀ ਸੜ ਕੇ ਸੁਆਹ ਹੋ ਗਿਆ। ਠਾਹ-ਠਾਹ ਕਰਦੇ ਪਟਾਕਿਆਂ ਨੇ ਕਿੰਨਾ ਧੁਨੀ ਪ੍ਰਦੂਸ਼ਣ ਪੈਦਾ ਕੀਤਾ ਇਸ ਦਾ ਅਹਿਸਾਸ ਕਿਸੇ ਬਿਰਧ, ਬਿਮਾਰ ਜਾਂ ਵਿਦਿਆਰਥੀ ਨੂੰ ਹੀ ਹੋ ਸਕਦਾ ਹੈ ਜਾਂ ਇਸ ਬਾਰੇ ਚਿੰਤਕ ਨੂੰ ਜਿਨ੍ਹਾਂ ਨੂੰ ਬੇਆਰਾਮ, ਬੇਚੈਨ ਹੋਣਾ ਪਿਆ ਜਾਂ ਜਿਨ੍ਹਾਂ ਦੀ ਇਕਾਗਰਤਾ ਭੰਗ ਹੋਈ ਅਤੇ ਪਟਾਕਿਆਂ ਤੇ ਹੋਰ ਸਮੱਗਰੀ ਦੇ ਜ਼ਹਿਰੀਲੇ ਧੂੰਏਂ ਨੇ ਕਿਸ ਤਰ੍ਹਾਂ ਵਾਤਾਵਰਨ ਨੂੰ ਗੰਦਾ, ਵਿਸ਼ੈਲਾ ਅਤੇ ਪਲੀਤ ਕਰ ਦਿੱਤਾ। ਇਸ ਦਾ ਖ਼ਮਿਆਜ਼ਾ ਵੀ ਸਾਨੂੰ ਹੀ ਭੁਗਤਣਾ ਪੈਣਾ ਹੈ; ਮਨੁੱਖ, ਜੀਵ-ਜੰਤੂ ਤੇ ਵਨਸਪਤੀ, ਸਭ ਨੂੰ। ਹਵਾ ਪ੍ਰਦੂਸ਼ਣ ਜੀਵਨ ਨੂੰ ਲਾਭ ਪਹੁੰਚਾ ਰਿਹਾ ਹੁੰਦਾ ਤਾਂ ਵਿਗਿਆਨੀਆਂ ਅਤੇ ਬੁੱਧੀਜੀਵੀਆਂ ਨੂੰ ਇਸ ਤੋਂ ਬਚਣ ਦੀ ਦੁਹਾਈ ਦੇਣ ਦੀ ਕੀ ਲੋੜ ਸੀ! ਰਾਵਣ ਕੇਵਲ ਪੌਰਾਣਿਕ ਪੰਨਿਆਂ ਵਿੱਚ ਨਹੀਂ ਬੈਠਾ, ਉਹ ਕੇਵਲ ਬੀਤੇ 'ਚ ਹੋਈ ਬਦੀ ਦਾ ਹੀ ਪ੍ਰਤੀਕ ਨਹੀਂ, ਉਹ ਅੱਜ ਵੀ ਜਿਉਂਦਾ ਹੈ ਤੇ ਸਾਡੇ ਹਿਰਦੇ ਵਿੱਚ ਬੈਠਾ ਹੈ। ਸਾਨੂੰ ਨੇਕੀ ਦੇ ਕੰਮਾਂ ਲਈ ਨਹੀਂ ਬਦੀ ਦੇ ਕੰਮਾਂ ਲਈ ਉਕਸਾਉਂਦਾ ਹੈ। ਉਸ ਰਾਵਣ ਨੂੰ ਅਸੀਂ ਜਿੰਨੀ ਕੁ ਨੱਥ ਪਾ ਸਕਾਂਗੇ, ਓਨੇ ਕੁ ਸੁਖੀ ਰਹਿ ਸਕਾਂਗੇ।

ਨਾਰੀ ਨੂੰ ਕੇਵਲ ਬੁਰੀ ਨਜ਼ਰ ਨਾਲ ਵੇਖਣਾ ਸਾਡੇ ਮਨ ਵਿੱਚ ਵਿਕਾਰ ਪੈਦਾ ਕਰਦਾ ਹੈ ਪਰ ਜਦੋਂ ਕਿਸੇ ਦੀ ਔਰਤ ਨੂੰ ਜ਼ੋਰ ਜ਼ਬਰਦਸਤੀ ਚੁੱਕ ਕੇ, ਛਲ-ਕਪਟ ਨਾਲ ਲੈ ਜਾਣ ਦੀ ਘਟਨਾ ਸਾਮ੍ਹਣੇ ਆਉਂਦੀ ਹੈ ਤਾਂ ਐਸਾ ਕਾਰਾ ਕਰਨ ਵਾਲਾ ਕੋਈ ਕਪਟੀ ਕਾਮੀ ਹੀ ਲੱਗਦਾ ਹੈ। ਜੇ ਅੱਜ ਅਸੀਂ ਆਪਣੇ ਅੰਦਰੋਂ ਰਾਵਣ ਨੂੰ ਮਾਰ ਸਕਦੇ ਹੋਈਏ ਤਾਂ ਅਖ਼ਬਾਰਾਂ ਵਿਚ ਤੇ ਹੋਰ ਮੀਡੀਆ ਵਿੱਚ ਸਾਡੀ ਬਦਨਾਮੀ ਨਾ ਹੋਈ ਹੋਵੇ। ਕਿਤੇ ਇਹ ਨਾ ਛਪਿਆ ਮਿਲੇ ਕਿ ਔਰਤ ਦੀ ਇੱਜ਼ਤ ਆਬਰੂ ਸੁਰੱਖਿਅਤ ਨਹੀਂ, ਉਹ ਹਨੇਰੇ ਸਵੇਰੇ ਕਿਸੇ ਲੋੜ ਜਾਂ ਮਜਬੂਰੀ ਕਾਰਨ ਘਰੋਂ ਬਾਹਰ ਨਹੀਂ ਨਿਕਲ ਸਕਦੀ ਕਿਉਂਕਿ ਬਾਹਰ ਉਸ ਨਾਲ ਬਲਾਤਕਾਰ ਕਰਨ ਲਈ, ਉਸਦੀ ਅਸਮਤ ਲੁੱਟਣ ਲਈ, ਰਾਵਣ ਬੈਠੇ ਹੋਏ ਹਨ। ਉਹ ਕਾਮ ਵਿੱਚ ਐਨੇ ਅੰਨ੍ਹੇ ਹੋਏ ਹੁੰਦੇ ਹਨ ਕਿ ਉਹਨਾਂ ਨੂੰ ਨਹੀਂ ਪਤਾ ਹੁੰਦਾ ਕਿ ਉਹ ਉਸ ਦੀ ਬੱਚੀ ਦੀ ਉਮਰ ਦੀ ਹੈ। ਉਹ ਉਸ ਦੇ ਨੇੜੇ-ਤੇੜੇ ਵਸਦੀ ਕੋਈ ਜਾਣ-ਪਛਾਣ ਦੀ ਬੱਚੀ ਕੁੜੀ ਜਾਂ ਨੂੰਹ ਧੀ ਜਾਂ ਕੋਈ ਹੋਰ ਹੈ ਅਤੇ ਜਦੋਂ ਮਨ ਵਿੱਚ ਇਹ ਸ਼ੰਕਾ ਪੈਦਾ ਹੋ ਜਾਏ ਕਿ ਕੀ ਮੈਂ ਪਛਾਣ ਲਿਆ ਗਿਆ ਹਾਂ? ਤਾਂ ਜ਼ਬਰ-ਜ਼ਿਨਾਹ ਦੇ ਨਾਲ ਆਪਣੀ ਹਵਸ ਪੂਰੀ ਕਰਨ ਪਿਛੋਂ ਉਸ ਦਾ ਕਤਲ ਕਰਦਿਆਂ ਵੀ ਸਾਡਾ ਹਿਰਦਾ ਨਹੀਂ ਪੰਘਰਦਾ।

ਰਾਵਣ ਪ੍ਰਤੀਕ ਹੈ ਕ੍ਰੋਧ ਦਾ, ਗੁੱਸੇ ਦਾ। ਸਟੇਜਾਂ 'ਤੇ ਅਸੀਂ ਉਸਦਾ ਕਿਰਦਾਰ ਏਸੇ ਤਰ੍ਹਾਂ ਦਾ ਹੀ ਵੇਖਦੇ ਹਾਂ। ਉਸ ਦੀ ਬੋਲ-ਬਾਣੀ ਸਹਿਜ ਨਹੀਂ ਲੱਗਦੀ। ਅਸੀਂ ਕ੍ਰੋਧੀ ਰਾਵਣ ਨੂੰ ਚੰਗਾ ਨਹੀਂ ਸਮਝਦੇ। ਉਸ ਨੂੰ ਮਾੜਾ ਸਮਝਦੇ ਹਾਂ ਪਰ ਕਦੀ ਆਪਣੇ ਅੰਦਰ ਦੇ ਰਾਵਣ ਦਾ ਗੁੱਸਾ ਕਾਬੂ ਵਿੱਚ ਨਹੀਂ ਕਰਦੇ। ਉਹ ਰਾਵਣ ਕਦੀ ਚੁਰਾਸੀ ਦੇ ਦੰਗੇ ਕਰਵਾਉਂਦਾ ਹੈ, ਕਦੀ ਗੋਧਰਾ ਕਾਂਡ ਕਰਵਾਉਂਦਾ ਹੈ, ਕਦੀ ਪਾਰਲੀਮੈਂਟ ਨੂੰ ਤਬਾਹ ਕਰਨ ਦੇ ਮਨਸੂਬੇ ਘੜਦਾ ਹੈ, ਕਦੀ ਗਗਨਚੁੰਬੀ ਜੁੜਵੀਆਂ ਇਮਾਰਤਾਂ (ਟਵਿੰਨਟਾਵਰਜ਼) ਨੇਸਤੋ- ਨਾਬੂਤ ਕਰਦਾ ਹੈ, ਕਦੀ ਸਰਹੱਦਾਂ ਉਤੇ ਤਾਂਡਵ ਨਾਚ ਨੱਚਦਾ ਹੈ, ਕਦੀ ਘਰਾਂ ਵਿਚ ਵਸਦੇ ਨਿਰਦੋਸ਼ ਲੋਕਾਂ ਨੂੰ ਬੰਬਾਂ ਦਾ ਖਾਜਾ ਬਣਾਉਂਦਾ ਹੈ। ਹੋਰ ਨਹੀਂ ਤਾਂ ਗੁਆਂਢ ਮੱਥੇ ਆਪਸ ਵਿੱਚ ਹੀ ਲੜਾ ਦਿੰਦਾ ਹੈ ਪਰ ਇਸ ਨੂੰ ਕਾਬੂ ਕਰਨਾ ਹੈ ਕਿਉਂਕਿ ਕਾਮ ਤੇ ਕ੍ਰੋਧ ਕਾਇਆ ਨੂੰ ਇਸ ਤਰ੍ਹਾਂ ਗਾਲਦੇ ਹਨ ਜਿਵੇਂ ਸੁਹਾਗਾ ਸੋਨੇ ਨੂੰ ਢਾਲ ਦਿੰਦਾ ਹੈ।

ਲੋਭ-ਲਾਲਚ ਵੀ ਸਾਨੂੰ ਕਿਸੇ ਜੋਗਾ ਨਹੀਂ ਛੱਡਦਾ। ਅਸੀਂ ਭਾਵੇਂ ਕਿਸੇ ਨਿਆਂਕਾਰੀ ਦੀ ਕੁਰਸੀ ਉੱਤੇ ਬੈਠੇ ਹੋਈਏ, ਲੋਭ ਵੱਸ ਗ਼ਲਤ ਫ਼ੈਸਲੇ ਕਰ ਸਕਦੇ ਹਾਂ। ਲੋਭ ਰੱਜਣ ਵੀ ਨਹੀਂ ਦਿੰਦਾ। ਅੰਦਰ ਸੰਤੋਖ ਵੀ ਨਹੀਂ ਆਉਣ ਦਿੰਦਾ। ਕੀ ਕਮੀ ਸੀ ਰਾਵਣ ਕੋਲ? ਨਾ ਗਿਆਨ ਦੀ ਘਾਟ ਸੀ, ਨਾ ਧਨ ਪਦਾਰਥ ਦੀ ਘਾਟ ਸੀ, ਪਰਿਵਾਰ ਵੀ ਕਾਫ਼ੀ ਵੱਡਾ ਸੀ ਪਰ ਸੀਤਾ ਨੂੰ ਪ੍ਰਾਪਤ ਕਰਨ ਦੇ ਲੋਭ ਵਿੱਚ ਸੁਅੰਬਰ ਵਿੱਚ ਜਦੋਂ ਉਥੇ ਉਸ ਨੂੰ ਨਿਰਾਸ਼ਾ ਹੱਥ ਲੱਗੀ ਤਾਂ ਛਲ, ਕਪਟ ਨਾਲ ਸੀਤਾ

ਨੂੰ ਪ੍ਰਾਪਤ ਕੀਤਾ। ਸਾਡੇ ਅੰਦਰ ਦਾ ਰਾਵਣ ਵੀ ਲੋਭੀ ਹੈ। ਜੋ ਕੁਝ ਸਾਨੂੰ ਮਿਲਿਆ ਉਸ ਨਾਲ ਸੰਤੁਸ਼ਟਤਾ ਨਹੀਂ। ਅਸੀਂ ਝੂਠ, ਫਰੇਬ, ਮਿਲਾਵਟ, ਹੇਰਾਫੇਰੀ, ਠੱਗੀ-ਠੋਰੀ ਨਾਲ ਵੱਧ ਤੋਂ ਵੱਧ ਪ੍ਰਾਪਤ ਕਰਨਾ ਚਾਹੁੰਦੇ ਹਾਂ। ਉਹ ਧਨ-ਪਦਾਰਥ ਹੋ ਸਕਦਾ ਹੈ, ਉਹ ਜ਼ਮੀਨ-ਜਾਇਦਾਦ ਹੋ ਸਕਦੀ ਹੈ; ਉਹ ਰਾਜ-ਸੱਤਾ ਵਿੱਚ ਹਿੱਸੇਦਾਰੀ ਹੋ ਸਕਦੀ ਹੈ ਜਾਂ ਕੁਝ ਹੋਰ।

ਮੋਹ-ਮਾਇਆ ਦਾ ਬੱਧਾ ਰਾਵਣ ਵਿੱਥ 'ਤੇ ਖਲੋ ਕੇ ਨਹੀਂ ਵੇਖ ਸਕਦਾ, ਆਪਣੇ ਘਰ-ਪਰਿਵਾਰ ਤੋਂ ਅੱਗੇ ਉਸ ਨੂੰ ਕੁਝ ਨਹੀਂ ਦਿਸਦਾ। ਪੰਜਾਬੀ ਵਿੱਚ ਅਖਾਣ ਹੈ 'ਆਪਣਾ ਨੀਂਗਰ ਪਰਾਇਆ ਢੀਂਗਰ।' ਇਹ ਮੋਹ ਉਸ ਨੂੰ ਸੋਨੇ ਦੀ ਲੰਕਾ ਨਾਲ ਵੀ ਹੈ। ਇਕ ਲੱਖ ਪੂਤ ਸਵਾ ਲਖ ਨਾਤੀ ਨਾਲ ਵੀ ਹੈ ਅਤੇ ਅੰਦਰੋਂ ਮੋਹ ਦਾ ਬੱਧਾ ਸੀਤਾ ਨੂੰ ਵੀ ਛੱਡਣ ਨੂੰ ਤਿਆਰ ਨਹੀਂ। ਜੇ ਕੋਈ ਵਿਭੀਸ਼ਣ ਵਰਗਾ ਭਰਾ ਸਮਝਾਉਂਦਾ ਹੈ ਤਾਂ ਬੇਇੱਜ਼ਤ ਕਰ ਕੇ ਘਰੋਂ ਕੱਢਿਆ ਜਾਂਦਾ ਹੈ। ਕੀ ਸਾਡੀ ਅਕਲ ਦਾ ਰਾਵਣ ਮੋਹ ਤਿਆਗ ਬੈਠਾ ਹੈ, ਬੇਗਾਨੇ ਪੁੱਤ ਨੂੰ ਆਪਣੇ ਪੁੱਤ ਜਿੰਨਾ ਤਿਆਗ ਬੈਠਾ ਹੈ, ਕਿ ਅਸੀਂ ਬੇਗਾਨੇ ਪੁੱਤ ਨੂੰ ਆਪਣੇ ਪੁੱਤ ਜਿੰਨਾ ਹੀ ਪਿਆਰ ਕਰਦੇ ਹਾਂ। ਕੀ ਸਾਡੀ ਸਮਦ੍ਰਿਸ਼ਟੀ ਹੈ। ਜੇ ਅਸੀਂ ਤੱਕੜੀ 'ਤੇ ਤੋਲਾਂਗੇ ਤਾਂ ਤੋਲ ਨੂੰ ਮੰਨਾਂਗੇ?

ਇਹਨਾਂ ਦਾ ਸਿਰਾ ਹੰਕਾਰ ਹੈ। ਹਉਮੈ-ਹੰਕਾਰ ਜਿਹੜਾ ਸਾਨੂੰ ਸਹੀ ਸੋਚਣ ਨਹੀਂ ਦਿੰਦਾ। ਰਾਵਣ ਨੂੰ ਹੰਕਾਰ ਸੀ ਆਪਣੀ ਵਿਦਵਤਾ ਦਾ। ਚਾਰ ਵੇਦਾਂ ਤੇ ਛੇ ਸ਼ਾਸਤਰਾਂ ਦੇ ਗਿਆਨ ਦਾ। ਉਸ ਨੂੰ ਹੰਕਾਰ ਸੀ ਆਪਣੀ ਭਗਤੀ ਦਾ, ਤਪੱਸਿਆ ਦਾ, ਜਿਸ ਨਾਲ ਉਸ ਨੇ ਵਰ ਪ੍ਰਾਪਤ ਕੀਤੇ ਹੋਏ ਸਨ। ਉਸ ਨੂੰ ਹੰਕਾਰ ਸੀ ਲੰਕਾ ਦਾ, ਆਪਣੇ ਰਾਜ ਦਾ, ਆਪਣੇ ਦੇਸ ਦਾ ਜਿਸ ਦੇ ਚਾਰ ਚੁਫੇਰੇ ਸਮੁੰਦਰ ਦੀ ਖਾਈ ਹੈ। ਜਿਸ ਨੂੰ ਟੱਪ ਕੇ ਕੋਈ ਉਸਦਾ ਵਾਲ਼ ਵੀ ਵਿੰਗਾ ਨਹੀਂ ਕਰ ਸਕਦਾ। ਉਸ ਨੇ ਆਪ ਦੂਜਿਆਂ ਤਕ ਪਹੁੰਚਣ ਦੀ ਜੁਗਤ ਬਣਾਈ ਹੋਈ ਸੀ। ਉਸ ਨੂੰ ਹੰਕਾਰ ਸੀ ਆਪਣੇ ਪੁੱਤਰ-ਪੋਤਰਿਆਂ ਦੀ ਤਾਕਤ ਦਾ ਅਤੇ ਹੋਰ ਬਹੁਤ ਵੱਡੀ ਵਿਸ਼ਾਲ ਸੈਨਾ ਦਾ। ਉਸ ਨੂੰ ਐਨਾ ਹੰਕਾਰ ਸੀ ਕਿ ਉਹ ਸਮਝਦਾ ਸੀ ਕਿ ਮੌਤ ਉਸ ਨੇ ਆਪਣੀ ਮੰਜੀ ਦੇ ਪਾਵੇ ਨਾਲ ਬੰਨ੍ਹੀ ਹੋਈ ਹੈ। ਉਹ ਉਸ ਦਾ ਕੁਝ ਨਹੀਂ ਵਿਗਾੜ ਸਕਦੀ ਪਰ ਜਦੋਂ ਉਹ ਆਪਾ ਹੀ ਭੁੱਲ ਗਿਆ, ਜਦੋਂ ਉਹ ਧਰਤੀ 'ਤੇ ਲੱਗੇ ਆਪਣੇ ਪੈਰਾਂ ਨੂੰ ਹੀ ਨਾ ਪਛਾਨਣ ਲੱਗਾ ਤਾਂ ਉਸ ਨੂੰ ਏਸੇ ਹੰਕਾਰ ਨੇ ਹੀ ਮਾਰ ਲਿਆ।

ਸਾਡੇ ਅੰਦਰ ਦਾ ਵੀ ਰਾਵਣ ਹੰਕਾਰ ਦਾ ਖਹਿੜਾ ਨਹੀਂ ਛੱਡਦਾ। ਉਹ ਐਵੇਂ ਹੀ ਸਿੰਗ ਅੜਾਈ ਜਾਏਗਾ। ਕਿਸੇ ਦੀ ਗੱਲ ਮੰਨਣ ਦੀ ਪਰਵਾਹ ਨਹੀਂ ਕਰਦਾ। ਸਹਿਜੇ ਹੀ ਉਸ ਦਾ ਨੁਕਸਾਨ ਹੋਣਾ ਹੈ।

ਸਾਡੇ ਅੰਦਰ ਰਾਵਣ ਦੀ ਵਿਦਵਤਾ ਵਾਲੇ ਗੁਣ ਤਾਂ ਜ਼ਰੂਰੀ ਨਹੀਂ ਹੋਣ। ਅਸੀਂ ਤਪ-ਸਾਧਨਾ ਵੀ ਓਨੀ ਨਹੀਂ ਕੀਤੀ। ਸਾਡੇ ਕੋਲ ਨਾ ਉਸ ਵਰਗਾ ਸੁਰੱਖਿਅਤ ਰਾਜ ਹੈ। ਨਾ ਉਸ ਦੇ ਕੜੀਆਂ ਵਰਗੇ ਜੁਆਨਾਂ ਦੀ, ਬਾਹੂਬਲੀਆਂ ਦੀ ਫ਼ੌਜ ਹੈ। ਨਾ ਕੋਈ ਸਾਡੇ ਕੋਲ ਸੋਨੇ ਦੀ ਲੰਕਾ ਹੈ ਨਾ ਅਸ਼ੋਕ ਵਾਟਿਕਾ ਪਰ ਅਸੀਂ ਆਪਣੇ ਅੰਦਰ ਝਾਤ ਨਹੀਂ ਪਾਉਣਾ ਚਾਹੁੰਦੇ। ਆਪਣੇ ਅੰਦਰਲੇ ਕਾਮ ਨੂੰ ਕਾਬੂ ਨਹੀਂ ਕਰਦਾ ਚਾਹੁੰਦੇ। ਗੰਢ ਦੇ ਪੱਕੇ, ਲੋਭ ਵੱਲ ਪਿੱਠ ਨਹੀਂ ਕਰਨਾ ਚਾਹੁੰਦੇ। ਭਾਵੇਂ ਸਾਡੀਆਂ ਕਬਰ ਵਿੱਚ ਲੱਤਾਂ ਹੋਣ, ਮੋਹ-ਮਾਇਆ ਤੋਂ ਕਿਨਾਰਾ ਨਹੀਂ ਕਰਨਾ ਚਾਹੁੰਦੇ। ਨਾ ਹੀ ਅਸੀਂ ਹੰਕਾਰ ਦੀ ਟੀਸੀ ਤੋਂ ਹੇਠਾਂ ਆਉਣਾ ਚਾਹੁੰਦੇ ਹਾਂ। ਅਸੀਂ ਤਾਂ ਬੰਦੇ ਨੂੰ ਬੰਦਾ ਹੀ ਨਹੀਂ ਸਮਝਦੇ। ਇਸ ਕਰਕੇ ਜਿਹੜੀ ਦੁਨੀਆ ਹਰੀ ਦਾ ਰੂਪ ਨਜ਼ਰ ਆਉਣੀ ਸੀ ਉਹ ਦੁਨੀਆ ਵਿਸ਼ੈਲੀ ਬਣ ਗਈ ਹੈ। ਉਸ ਦੁਨੀਆਂ ਨੇ ਤਬਾਹੀ ਵੱਲ ਨੂੰ ਮੂੰਹ ਕਰ ਲਿਆ ਹੈ ਪਰਦੂਸ਼ਣ ਫੈਲਾਉਣਾ, ਆਪਣੇ ਪੈਰੀਂ ਆਪ ਕੁਹਾੜਾ ਮਾਰਨਾ ਹੈ ਪਰ ਇਹ ਪ੍ਰਦੂਸ਼ਣ ਸਾਡੇ ਅੰਦਰ ਵੀ ਹੈ, ਸਾਡੇ ਬਾਹਰ ਵੀ। ਸਾਡੇ ਮਨ ਵੀ ਪੋਲੇ ਹਨ। ਸਾਨੂੰ ਬਾਕੀ ਵੀ ਇਸੇ ਤਰ੍ਹਾਂ ਲੱਗਦੇ ਹਨ ਪਰ ਅਸੀਂ ਆਪਣੇ ਅੰਦਰ ਝਾਤ ਨਹੀਂ ਮਾਰਨਾ ਚਾਹੁੰਦੇ। ਜਦੋਂ ਅਸੀਂ ਆਪਣੇ-ਆਪਣੇ ਰਾਵਣ ਸਾੜ ਲਵਾਂਗੇ ਤਾਂ ਸਾਨੂੰ ਸਾਰੀ ਧਰਤੀ ਆਪਣੀ ਲੱਗੇਗੀ, ਦੂਜੇ ਦਾ ਦੁੱਖ ਦਰਦ ਸਾਡਾ ਆਪਣਾ ਹੋਵੇਗਾ। ਅਸੀਂ ਆਪ ਵੀ ਸੁੱਖ ਦੀ ਨੀਂਦ ਸੌਵਾਂਗੇ ਤੇ ਦੂਜਿਆਂ ਨੂੰ ਵੀ ਸੁਖੀ ਵੇਖ ਕੇ ਖ਼ੁਸ਼ ਹੋਵਾਂਗੇ।

# ਦੀਵਾਲੀ ਕੀ ਰਾਤਿ ਦੀਵੇ ਬਾਲੀਅਹਿ

ਸੰਸਾਰ ਵਿੱਚ ਮਨੁੱਖ ਕੁੱਝ ਜਪ ਵੀ ਕਰਦਾ ਹੈ ਉਸ ਪਿਛੇ ਉਸ ਦੀ ਇੱਛਾ, ਖ਼ੁਸ਼ੀਆਂ ਪ੍ਰਾਪਤ ਕਰਨ ਦੀ ਹੁੰਦੀ ਹੈ। ਜੇ ਕਿਸੇ ਵੇਲੇ ਖ਼ੁਸ਼ੀਆਂ ਘਟਦੀਆਂ ਨਜ਼ਰ ਆਉਣ ਤਾਂ ਉਸ ਵਾਸਤੇ ਉਚੇਚਾ ਉੱਦਮ ਕੀਤਾ ਜਾਂਦਾ ਹੈ, ਖ਼ਰਚ-ਖੇਚਲ ਕੀਤੀ ਜਾਂਦੀ ਹੈ ਅਤੇ ਅਕਾਲ ਪੁਰਖ ਅੱਗੇ ਵੀ ਅਰਦਾਸ ਕੀਤੀ ਜਾਂਦੀ ਹੈ ਕਿ ਉਸ ਉਤੇ ਕਿਰਪਾ ਹੋਵੇ। ਜਦੋਂ ਕਿਰਪਾ ਹੋ ਗਈ ਤਾਂ ਦਿਵਾਲੀ ਹੋ ਗਈ, ਦੀਵੇ ਬਾਲੇ ਗਏ, ਰੋਸ਼ਨੀ ਕੀਤੀ ਗਈ ਅਤੇ ਉਸ ਜਗਮਗ ਕਰਦੇ ਚਾਨਣ ਨੂੰ ਮਾਣਿਆ ਗਿਆ।

ਪੌਰਾਣਿਕ ਹਵਾਲਿਆਂ ਅਨੁਸਾਰ ਦਿਵਾਲੀ ਦਾ ਵੱਖਰਾ, ਉਚੇਚਾ, ਨਿਵੇਕਲਾ ਸੰਬੰਧ ਉਸ ਦਿਨ ਨਾਲ ਹੈ ਜਿਸ ਦਿਨ ਤ੍ਰੇਤਾ ਦੇ ਭਗਵਾਨ ਰਾਮ ਚੰਦਰ ਜੀ 14 ਬਰਸ ਦਾ ਬਨਵਾਸ ਭੋਗ ਕੇ ਵਾਪਸ ਅਯੁੱਧਿਆ ਆਏ ਸਨ।

ਕਹਿਣ ਨੂੰ ਇਹ ਬਨਵਾਸ ਹੈ, ਨਹੀਂ ਤਾਂ ਕਿਸੇ ਅਵਤਾਰ ਨੂੰ ਕੌਣ ਕਿਸੇ ਤਰ੍ਹਾਂ ਦਾ ਬਨਵਾਸ ਜਾਣ ਦਾ ਜਾਂ ਕੋਈ ਹੋਰ ਹੁਕਮ ਕਰ ਸਕਦਾ ਹੈ। ਉਸ ਅੱਗੇ ਤਾਂ ਅਰਜ਼ ਕੀਤੀ ਜਾਂਦੀ ਹੈ ਅਤੇ ਇਹ ਬਨਵਾਸ ਆਦਿ ਉਸ ਦੇ ਕਿਸੇ ਪਹਿਲੇ ਸੋਚੇ ਸਮਝੇ, ਉਲੀਕੇ ਗਏ ਪ੍ਰੋਗਰਾਮ ਦਾ ਹਿੱਸਾ ਹੁੰਦਾ ਹੈ ਜਿਸ ਰਾਹੀਂ ਦੁਨੀਆ ਨੂੰ ਸਮਝਾਇਆ ਜਾ ਸਕੇ ਕਿ ਕੇਕਈ ਮਾਂ ਦਾ ਜ਼ਿੰਦਗੀ ਵਿੱਚ ਕਿਸ ਤਰ੍ਹਾਂ ਦਾ ਹਿੱਸਾ ਹੁੰਦਾ ਹੈ? ਕੋਈ ਮੰਥਰਾ ਵਰਗਾ ਛੋਟੇ ਤੋਂ ਛੋਟਾ ਵਿਅਕਤੀ ਆਪਣੇ ਮਾਲਕ/ਮਾਲਕਣ ਦੇ ਕੰਨਾਂ ਵਿੱਚ ਕਿਸ ਤਰ੍ਹਾਂ ਜ਼ਹਿਰ ਘੋਲ ਕੇ ਸਮੁੱਚੇ ਵਾਤਾਵਰਨ ਨੂੰ ਦੁਖਦਾਈ ਅਤੇ ਜ਼ਹਿਰੀਲਾ ਬਣਾ ਸਕਦਾ ਹੈ ਅਤੇ ਅਵਤਾਰੀ ਪੁਰਸ਼ ਕਿਸ ਤਰ੍ਹਾਂ ਸੰਸਾਰਕ ਦੁੱਖਾਂ-ਸੁੱਖਾਂ ਤੋਂ ਨਿਰਲੇਪ ਹੁੰਦੇ ਹਨ। ਉਹਨਾਂ ਨੇ ਆਦਰਸ਼ ਸਾਬਤ ਕਰਨਾ ਹੁੰਦਾ ਹੈ; ਆਪਣੇ ਪਿਤਾ ਦੀ ਆਗਿਆ ਦਾ ਪਾਲਣ ਕਰਨ ਦਾ ਆਦਰਸ਼। ਉਹ ਆਦਰਸ਼ ਭਾਵੇਂ ਕੁਝ ਸਮੇਂ ਵਿੱਚ ਰਾਜ ਤਖ਼ਤ 'ਤੇ ਬਹਿਣ ਦੀ ਥਾਂ ਬਨਵਾਸ ਜਾਣ ਦਾ ਹੋਵੇ। ਪਿਤਾ ਦਾ ਹੁਕਮ ਜੇ ਕਿਸੇ ਮਜ਼ਬੂਰੀ ਵੱਸ ਕੀਤਾ ਗਿਆ ਹੈ, ਤਾਂ ਦਸ਼ਰਥ ਵਰਗੇ ਪਿਤਾ ਨੂੰ ਵੀ ਅਸਹਿ ਦੁੱਖ ਪਹੁੰਚਾਉਣ ਵਾਲਾ ਲਗੇਗਾ ਤੇ ਫਿਰ ਭਰਾਵਾਂ ਦਾ ਹਿੱਸਾ, "ਭਰਾ ਭਰਾਵਾਂ ਦੇ ਢੋਡਰ

ਕਾਵਾਂ ਦੇ" ਉਹ ਭਰਾ ਵੱਡੇ ਭਰਾ ਦਾ ਪੂਰਾ ਮਾਣ-ਸਤਿਕਾਰ ਕਰਦੇ ਹਨ। ਉਹਨਾਂ ਵਿਚੋਂ ਕੋਈ ਇੱਕ ਉਹਨਾਂ ਦਾ ਸਹਾਇਕ ਬਣ ਕੇ ਬਨਵਾਸ ਨਾਲ ਚਲਾ ਜਾਂਦਾ ਹੈ। ਕੋਈ ਦੂਸਰਾ ਆਪ ਗੱਦੀ 'ਤੇ ਬਹਿਣ ਦੀ ਥਾਂ ਸਹੀ ਹੱਕਦਾਰ ਵੱਡੇ ਭਰਾ ਦੀਆਂ ਖੜਾਵਾਂ ਰੱਖ ਕੇ ਬੜੀ ਨਿਮਰਤਾ, ਅਧੀਨਗੀ ਨਾਲ ਰਾਜ ਚਲਾਉਂਦਾ ਹੈ। ਉਹ ਭਾਵੇਂ ਮਾਂ ਨੂੰ ਤਾਂ ਕੁਝ ਨਹੀਂ ਆਖ ਸਕਦਾ, ਆਪਣੇ ਕਰਮ ਰਾਹੀਂ ਭਗਵਾਨ ਰਾਮ ਚੰਦਰ ਵਰਗੇ ਅਕਾਲ ਪੁਰਖ ਦੇ ਰੂਪ ਤੇ ਸ਼ਰਧਾ ਅਤੇ ਆਸਥਾ ਕਾਇਮ ਰੱਖਦਾ ਹੈ।

ਭਲਾ ਸੋਚੀਏ! ਜੇ ਦਸ਼ਰਥ ਦੇ ਕਹਿਣ ਅਨੁਸਾਰ ਭਗਵਾਨ ਰਾਮ ਚੰਦਰ ਨੂੰ ਰਾਜ ਤਿਲਕ ਮਿਲ ਜਾਂਦਾ ਤਾਂ ਇਹ ਪੌਰਾਣਿਕ ਕਥਾ ਬਹੁਤ ਸਧਾਰਨ ਹੋਣੀ ਸੀ। ਕੀ ਪਤਾ ਨਾ ਦੁਸਹਿਰਾ ਹੁੰਦਾ, ਨਾ ਦਿਵਾਲੀ ਹੁੰਦੀ ਨਾ ਬਦ ਲੋਕਾਂ ਤੋਂ ਜਨਤਾ ਨੂੰ ਛੁਟਕਾਰਾ ਮਿਲਦਾ, ਨਾ ਸ਼ਰਧਾਵਾਨਾਂ ਦੀ ਸ਼ਰਧਾ ਦਾ ਪਤਾ ਲੱਗਦਾ।

ਸਰਿਯੂ ਨਦੀ ਪਾਰ ਕਰਨਾ ਕਿੰਨੀ ਸਧਾਰਨ ਘਟਨਾ ਹੈ ਪਰ ਮਲਾਹ ਨੇ ਇਹ ਕਹਿ ਕੇ "ਮੈਂ ਤੁਹਾਨੂੰ ਏਥੋਂ ਪਾਰ ਕਰਵਾਇਆ ਹੈ, ਤੁਸੀਂ ਮੈਨੂੰ ਭਵਸਾਗਰ ਤੋਂ ਪਾਰ ਕਰਾਉਣ ਦੀ ਕਿਰਪਾ ਕਰਨੀ" ਕਿੰਨੀ ਸ਼ਰਧਾ ਸਤਿਕਾਰ ਦੀ ਭਾਵਨਾ ਪੇਸ਼ ਕਰਦਾ ਹੈ ਤੇ ਇਹ ਅਕਾਲ ਪੁਰਖ ਜਿਹੜਾ ਕਾਰਨ ਵੱਸ ਦੇਹਧਾਰੀ ਬਣ ਕੇ ਆਇਆ ਹੈ, ਆਪਣੇ ਚੋਜ ਕਰੀ ਜਾ ਰਿਹਾ ਹੈ। ਉਹ ਭਜਨ-ਬੰਦਗੀ ਕਰਨ ਵਾਲਿਆਂ ਦੇ ਅੰਦਰ ਕੁੰਡਲੀ ਮਾਰੀ ਬੈਠੇ ਹਉਮੈ, ਹੰਕਾਰ, ਨਫ਼ਰਤ ਦੇ ਨਾਗ ਨੂੰ ਵੀ ਉਹਨਾਂ ਤੋਂ ਦੂਰ ਕਰਨਾ ਚਾਹੁੰਦਾ ਹੈ। ਏਸੇ ਕਰਕੇ ਸਰੋਵਰ ਦੇ ਪਾਣੀ ਦੀ ਪਵਿੱਤਰਤਾ ਲਈ ਸਰੋਵਰ ਵਿੱਚ ਆਪਣੇ ਚਰਨ ਪਾਉਣ ਦੀ ਥਾਂ ਆਪਣੀ ਭਗਤਣੀ ਔਰ ਸਾਧੂਆਂ ਦੁਆਰਾ ਤ੍ਰਿਸਕਾਰੀ ਗਈ ਭੀਲਣੀ ਦੇ ਚਰਨ ਪਵਾਉਂਦਾ ਹੈ ਅਤੇ ਇੱਕ ਬਹੁਤ ਵੱਡਾ ਸੰਦੇਸ਼ ਉਸ ਸਾਧੂਆਂ ਦੀ ਮੰਡਲੀ ਰਾਹੀਂ ਨਹੀਂ ਸਗੋਂ ਆਪਣੇ ਭਰਾ ਲਛਮਣ ਰਾਹੀਂ ਇਹ ਵੀ ਦੇਣਾ ਚਾਹੁੰਦਾ ਹੈ ਕਿ ਇਹ ਭੀਲਣੀ ਦੇ ਬੇਰ ਤੁਛ ਨਹੀਂ, ਇਹਨਾਂ ਅੰਦਰਲੀ ਭਾਵਨਾ ਦੀ ਕਦਰ ਹੋਣੀ ਚਾਹੀਦੀ ਹੈ।

ਕਿਵੇਂ ਰਾਵਣ ਸੀਤਾ ਨੂੰ ਛਲ ਕੇ ਲੈ ਗਿਆ, ਕਿਵੇਂ ਬਾਲੀ ਛੋਟੇ ਭਰਾ ਸੁਗਰੀਵ ਦੀ ਇਸਤਰੀ ਤਾਰਾ ਨੂੰ ਜ਼ੋਰ ਜ਼ਬਰਦਸਤੀ ਆਪਣੇ ਘਰ ਵਾੜੀ ਬੈਠਾ ਸੀ, ਕਿਵੇਂ ਇਕ ਇਸਤਰੀ ਨੂੰ ਜਿਹੜੀ ਕਿ ਜਗਤ ਮਾਤਾ ਸੀਤਾ ਸੀ, ਚੁੱਕ ਕੇ ਲਿਜਾਣ ਵਾਲੇ ਖਿਲਾਫ਼ ਜਟਾਯੂ ਵਰਗਾ ਪੰਛੀ ਵੀ ਲੜ ਸਕਦਾ ਹੈ ਕਿਉਂਕਿ ਇਹ ਇੱਕ ਇਸਤਰੀ ਨਾਲ ਧੱਕਾ ਸੀ, ਉਸ ਨੂੰ ਅਪਮਾਨਤ ਕਰਨ ਦੇ ਤੁਲ ਸੀ, ਉਸ ਨਾਲ ਅਨਿਆਂ ਸੀ ਅਤੇ ਕਿਸੇ ਵੀ ਅਨਿਆਂ ਖ਼ਿਲਾਫ਼ ਛੋਟਾ ਹੋਣ ਦੇ ਬਾਵਜੂਦ ਡਟ ਜਾਣ ਦਾ ਸੰਦੇਸ਼ ਤਾਂ ਮਿਲਦਾ ਹੀ ਹੈ, ਫਿਰ ਲੰਕਾ ਦੀ ਫਤਹਿ ਭਗਵਾਨ ਰਾਮ ਚੰਦਰ ਨੇ ਦੂਜੇ ਦੇ ਰਾਜ ਨੂੰ ਆਪਣੇ ਅਧੀਨ ਕਰਕੇ ਉਸ ਦਾ ਸੁੱਖ ਆਪ ਭੋਗਣ ਵਾਸਤੇ ਨਹੀਂ ਕੀਤੀ, ਆਪ ਆਪਣੇ ਹਉਮੈ ਹੰਕਾਰ ਨੂੰ ਪੱਠੇ ਨਹੀਂ ਪਾਏ, ਸਗੋਂ ਅਨਿਆਈ, ਕਠੋਰ, ਜ਼ਿੱਦੀ ਅਤੇ

ਲੋਕਾਂ ਲਈ ਮੁਸੀਬਤਾਂ ਖੜ੍ਹੀਆਂ ਕਰਨ ਵਾਲੇ ਰਾਜੇ ਨੂੰ ਮਾਰ ਕੇ ਰਾਜ ਨਿਆਂਕਾਰੀ ਅਤੇ ਧਰਮੀ ਪੁਰਸ਼ ਵਿਭੀਸ਼ਨ ਨੂੰ ਦਿੱਤਾ।

ਭਗਵਾਨ ਰਾਮ ਨੇ ਆਪ ਜੀ ਦੇ ਰਾਹ ਤੇ ਅੱਖਾਂ ਵਿਛਾਈ ਬੈਠੀਆਂ ਅਯੁੱਧਿਆ ਦੀਆਂ ਹਸਤੀਆਂ ਨੂੰ ਹੀ ਦਰਸ਼ਨ ਨਹੀਂ ਦਿੱਤੇ ਸਗੋਂ ਜਨ-ਸਧਾਰਨ ਨੂੰ ਵੀ ਦਰਸ਼ਨ ਦਿੱਤੇ ਅਤੇ ਜਿਹੜਾ ਉਹਨਾਂ ਪ੍ਰਤੀ ਆਦਰ-ਮਾਣ, ਸ਼ਰਧਾ-ਸਤਿਕਾਰ ਅਯੁੱਧਿਆ ਦੇ ਜਨ-ਸਧਾਰਨ ਨੇ ਪ੍ਰਗਟ ਕੀਤਾ, ਉਹ ਹਰ ਘਰ ਦੇ ਬਨੇਰੇ ਉਤੇ, ਆਲਿਆਂ ਵਿੱਚ, ਡਿਓਢੀਆਂ ਵਿੱਚ, ਥੜ੍ਹਿਆਂ ਉਤੇ, ਖੂਹਾਂ ਉਤੇ, ਧਾਰਮਿਕ ਸਥਾਨਾਂ ਵਿੱਚ ਦੀਵੇ ਜਗਾ ਕੇ ਪ੍ਰਗਟ ਕੀਤਾ।

ਦਿਵਾਲੀ ਦਾ ਸੰਬੰਧ ਦੇਵ ਬਿਰਤੀਆਂ ਨਾਲ ਹੈ। ਇਹ ਦੇਵਾਲੀ, ਦਿਵਾਲੀ, ਦੀਵਿਆਂ ਵਾਲੀ ਹੁੰਦੀ ਹੈ। ਇਹ ਕਦੀ ਵੀ ਜੁਆਰੀਆਂ ਵਾਲੀ ਨਹੀਂ ਹੋ ਸਕਦੀ, ਨਾ ਹੀ ਸ਼ਰਾਬੀਆਂ ਵਾਲੀ ਹੋਣੀ ਚਾਹੀਦੀ ਹੈ ਅਤੇ ਨਾ ਹੀ ਕੋਈ ਹੋਰ ਆਪਣਾ ਸਿਰ ਨੀਵਾਂ ਕਰਨ ਵਾਲੀ। ਅਸਲ ਵਿੱਚ ਲੋੜ ਤਾਂ ਆਪਣੇ ਅੰਦਰਲੀ ਸਤੋ ਗੁਣੀ ਬਿਰਤੀ ਨੂੰ ਉਜਾਗਰ ਕਰਨ ਦੀ ਹੈ ਪਰ ਅਸੀਂ ਕਈ ਵਾਰ ਰਜੋ ਗੁਣੀ, ਤਮੋ ਗੁਣੀ ਹੋ ਜਾਂਦੇ ਹਾਂ ਤੇ ਇਹ ਕ੍ਰੋਧ ਦੀ ਅਗਨੀ, ਲੋਭ ਦਾ ਸੇਕ ਸਾਨੂੰ ਹੀ ਸਾੜਦਾ ਹੈ। ਘਰੋਂ ਨਿਕਲਦੇ ਤਾਂ ਦਿਵਾਲੀ ਮਨਾਉਣ ਲਈ ਹਾਂ ਪਰ ਜਿਸ ਤਰ੍ਹਾਂ ਦੇ ਰੰਗ ਤਮਾਸ਼ਿਆਂ ਵਿੱਚ, ਐਸ਼ੋ ਇਸ਼ਰਤ ਵਿੱਚ ਫਸ ਜਾਈਦਾ ਹੈ ਉਸ ਤੋਂ ਇਵੇਂ ਲੱਗਦਾ ਹੈ ਕਿ ਦਿਵਾਲਾ ਕੱਢਿਆ ਜਾਂਦਾ ਹੈ। ਚਾਹੁੰਦੇ ਤਾਂ ਅਸੀਂ ਇਹ ਹਾਂ ਕਿ ਸਾਡੇ ਗ੍ਰਿਹਿ ਵਿਖੇ ਧਨ ਪਦਾਰਥ ਪ੍ਰਵੇਸ਼ ਕਰੇ ਸੋ ਲੱਛਮੀ ਦੀ ਪੂਜਾ ਕਰਦੇ ਹਾਂ ਪਰ ਅਸੀਂ ਖੁਲ੍ਹੇ ਬੂਹਿਆਂ ਰਾਹੀਂ ਸੱਦਾ ਕਿਸ ਨੂੰ ਦਿੰਦੇ ਹਾਂ? ਗਰਦੋ ਗੁਬਾਰ ਨੂੰ? ਜ਼ਹਿਰੀਲੇ ਧੂੰਏਂ ਨੂੰ? ਅਤੇ ਬੰਬ ਪਟਾਕਿਆਂ ਦੀ ਸੜ੍ਹਾਂਦ ਨੂੰ, ਗਰਮੀ ਨੂੰ ਜੋ ਕਿ ਸਿਰਫ਼ ਸਾਡੇ ਘਰ ਦਾ ਵਾਤਾਵਰਨ ਹੀ ਖ਼ਰਾਬ ਨਹੀਂ ਕਰਦੇ ਬਲਕਿ ਆਲੇ ਦੁਆਲੇ ਦਾ ਵੀ ਖ਼ਰਾਬ ਕਰਦਾ ਹੈ ਤੇ ਹਲਵਾਈਆਂ ਦੀਆਂ ਦੁਕਾਨਾਂ 'ਤੇ ਦੇਰ ਦੀ ਬਣੀ ਹੋਈ ਕਈ ਤਰ੍ਹਾਂ ਦੀ ਮਿਲਾਵਟ ਵਾਲੀ, ਮੱਖੀਆਂ ਰਾਹੀਂ ਰਸਨੀ ਲਾਈ, ਸਾਡੇ ਪੇਟ ਵਿੱਚ ਪ੍ਰਵੇਸ਼ ਕਰਦਾ ਹੈ, ਜ਼ਿੰਦਗੀ ਲਈ ਅਣਚਾਹਿਆ ਅਤੇ ਹਾਨੀਕਾਰਕ ਤੱਤ। ਅਸੀਂ ਚੋਰਾਂ ਨੂੰ ਵੀ ਅਚੇਤ ਹੀ ਸੱਦਾ ਦਿੰਦੇ ਹਾਂ।

ਅਸੀਂ ਜੇ ਇਸ ਮਨਮਰਜ਼ੀ ਨਾਲ ਦਿਵਾਲੀ ਮਨਾਉਣ ਤੋਂ ਪ੍ਰਹੇਜ਼ ਕਰੀਏ ਤਾਂ ਅਸੀਂ ਸੁਖੀ ਹੋਵਾਂਗੇ ਪਰਹੇਜ਼ ਕਰਨ ਲਈ, ਹੁਕਮ ਮੰਨਣ ਅਤੇ ਦ੍ਰਿੜ੍ਹਤਾ ਰੱਖਣ ਦੀ ਲੋੜ ਹੁੰਦੀ ਹੈ। ਸੋ ਸਮੁੱਚੇ ਜਗਤ ਲਈ ਜ਼ਰੂਰੀ ਹੈ ਕਿ ਦਿਵਾਲੀ ਵਿੱਚ ਪਟਾਕੇ ਚਲਾ ਕੇ ਜ਼ਹਿਰੀਲਾ ਧੂੰਆਂ ਅਤੇ ਪ੍ਰਦੂਸ਼ਣ ਪੈਦਾ ਕਰਕੇ ਜਿਸ ਗ੍ਰਿਹਿ,ਦੇ ਉਤੇ ਅਸੀਂ ਰਹਿੰਦੇ ਹਾਂ, ਧਰਤੀ ਗ੍ਰਿਹਿ, ਉਸ ਨੂੰ ਪ੍ਰਦੂਸ਼ਤ ਨਾ ਕੀਤਾ ਜਾਵੇ। ਸਗੋਂ ਭਜਨ ਬੰਦਗੀ ਕਰਕੇ, ਨਾਮ ਸਿਮਰਨ ਕਰਕੇ ਉਸ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਜਾਏ, ਜਾਂ ਕੁਝ

ਹੋਰ ਉਸਾਰੂ ਤੇ ਮਨੁੱਖਤਾ ਦੇ ਭਲੇ ਬਾਰੇ ਬੈਠ ਕੇ ਸੋਚਿਆ-ਵਿਚਾਰਿਆ ਜਾਏ। ਜਿਸ ਨੇ ਸਾਡੇ ਲਈ ਇਹ ਰੰਗ ਬਿਰੰਗੀ ਜੀਵਾਂ, ਬਨਸਪਤੀਆਂ ਵਾਲੀ ਹੁਸੀਨ ਧਰਤੀ ਬਣਾਈ ਹੈ ਅਤੇ ਸਾਨੂੰ ਕੰਚਨ ਵਰਗੀ ਦੇਹ ਦਿੱਤੀ ਹੈ। ਇਹ ਦੇਹੀ ਜਿਸ ਨੂੰ ਪ੍ਰਾਪਤ ਕਰਨ ਲਈ ਦੇਵੀ ਦੇਵਤੇ ਵੀ ਸਿਮਰਨ ਕਰਦੇ ਹਨ। ਸੋ ਦਿਵਾਲੀ ਖ਼ੁਸ਼ੀਆਂ, ਸੁੱਖਾਂ ਵਿਚ ਵਾਧਾ ਕਰਨ ਵਾਸਤੇ ਮਨਾਈ ਜਾਏ, ਨਾ ਕਿ ਆਪਣੀ ਮਨਮਰਜ਼ੀ ਕਰਕੇ, ਆਪਣਾ ਤੇ ਦੂਜਿਆਂ ਦਾ ਨੁਕਸਾਨ ਕਰਕੇ।

# ਦਸਮ ਪਾਤਸ਼ਾਹ ਦੇ ਪੰਜ ਪਿਆਰਿਆਂ ਦਾ ਬਾਣਾ

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ 1699 ਈ. ਵਿੱਚ ਨਵੀਂ ਰਹਿਤ ਮਰਯਾਦਾ ਆਰੰਭ ਕਰਨ ਦਾ ਸਹੀ ਸਮਾਂ ਲਗਿਆ ਤਾਂ ਆਪ ਜੀ ਨੇ ਵਸਾਖੀ ਵਾਲੇ ਦਿਨ ਖ਼ਾਲਸਾ ਪੰਥ ਦੀ ਸਾਜਣਾ ਕੀਤੀ। ਆਪ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ, ਪੰਜ ਕਕਾਰ ਦੇ ਧਾਰਨੀ, ਸਿੰਘ ਸਜਾਇਆ। ਉਸ ਤੋਂ ਪਹਿਲਾਂ ਅੰਮ੍ਰਿਤ ਦੀ ਮਰਯਾਦਾ ਨਹੀਂ ਸੀ ਸਗੋਂ ਚਰਨਾਮ੍ਰਿਤ ਦੀ ਪਰੰਪਰਾ ਸੀ। ਏਸੇ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

***ਸੁਣੀ ਪੁਕਾਰ ਦਾਤਾਰ ਪ੍ਰਭੁ***
***ਗੁਰੁ ਨਾਨਕ ਜਗ ਮਾਹਿ ਪਠਾਇਆ॥***
***ਚਰਨ ਧੋਇ ਰਹਿਰਾਸਿ ਕਰਿ***
***ਚਰਣਾਮ੍ਰਿਤ ਸਿਖਾਂ ਪਿਲਾਇਆ॥***

ਵਰਤਮਾਨ ਸਮੇਂ ਵਿੱਚ, 21ਵੀਂ ਸਦੀ ਵਿੱਚ, ਕੋਈ ਵੀ ਗੁਰਪੁਰਬ ਹੋਵੇ ਕਿਸੇ ਵੱਡੇ ਛੋਟੇ ਨਗਰ, ਪਿੰਡ ਵਿੱਚ, ਨਗਰ ਕੀਰਤਨ ਸਮੇਂ ਅਗਵਾਈ ਕਰ ਰਹੇ ਪੰਜ ਪਿਆਰਿਆਂ ਦਾ ਬਾਣਾ ਵਿਭਿੰਨ ਪ੍ਰਕਾਰ ਦਾ ਹੁੰਦਾ ਹੈ, ਕਿਤੇ ਦਸਤਾਰ ਸਣੇ ਕੇਸਰੀ ਬਾਣਾ, ਕਿਤੇ ਨੀਲਾ ਬਾਣਾ ਨਜ਼ਰ ਆਉਂਦਾ ਹੈ। ਨਾਮਧਾਰੀ ਸਿੰਘ ਆਪਣੇ ਸਤਿਗੁਰੂ ਦੀ ਅਗਵਾਈ ਹੇਠ ਖ਼ਾਲਸੇ ਦੀ ਤੀਸਰੀ ਜਨਮ ਸ਼ਤਾਬਦੀ ਸਮੇਂ ਸ੍ਰੀ ਕੇਸਗੜ੍ਹ-ਅਨੰਦਪੁਰ ਸਾਹਿਬ ਅਕੀਦਤ ਪੇਸ਼ ਕਰਨ ਗਏ ਤਾਂ ਉਹਨਾਂ ਦੇ ਪੰਜਾਂ ਪਿਆਰਿਆਂ ਦਾ ਬਾਣਾ ਸਫ਼ੈਦ ਸੀ। ਬਾਬਾ ਨੰਦ ਸਿੰਘ ਦੇ ਪੈਰੋਕਾਰ ਵੀ ਚਿੱਟਾ ਬਾਣਾ ਹੀ ਰੱਖਦੇ ਹਨ ਤੇ ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਦੇ ਅਮਰੀਕਨ ਸਿੱਖ ਵੀ ਬਹੁਤਾ, ਸਫ਼ੈਦ ਬਾਣੇ ਵਿੱਚ ਹੀ ਵਿਚਰਦੇ ਹਨ ਕਈ ਹੋਰ ਸਿੱਖ-ਸਾਧ ਵੀ। ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਪਿਆਰਿਆਂ ਦੇ ਅੰਮ੍ਰਿਤ ਛਕਣ ਸਮੇਂ ਨੀਲੇ, ਕਾਲੇ, ਕੇਸਰੀ ਜਾਂ ਸਫੈਦ ਕਿਸ ਤਰ੍ਹਾਂ ਦੇ ਪੁਸ਼ਾਕੇ ਸਨ, ਇਹ ਤਾਂ ਵਿਚਾਰਨ ਵਾਲੀ ਗੱਲ ਹੈ।

ਇਹ ਲੇਖ ਲਿਖਣ ਸਮੇਂ 18ਵੀਂ ਤੇ 19ਵੀਂ ਸਦੀ ਦੇ ਸਿੱਖ ਇਤਿਹਾਸ ਨਾਲ ਸੰਬੰਧਿਤ ਗ੍ਰੰਥਾਂ ਨੂੰ ਖੋਜਿਆ ਵਿਚਾਰਿਆ ਜਾ ਰਿਹਾ ਹੈ ਤਾਂ ਕਿ ਉਹਨਾਂ ਦੀ ਲਿਖਤ ਨੂੰ ਖ਼ਾਸ ਧਿਆਨ ਵਿਚ ਰੱਖਿਆ ਜਾ ਸਕੇ। ਉਹੀ ਲਿਖਤਾਂ ਨੇੜਲੇ ਸਮੇਂ ਦੀਆਂ ਹਨ ਜਿਨ੍ਹਾਂ ਵਿਚ ਵੇਖੇ ਸੁਣੇ, ਸੀਨਾ-ਬਸੀਨਾ ਚਲੇ ਆਉਂਦੇ, ਮੌਖਿਕ ਇਤਿਹਾਸ ਨੂੰ ਅੰਕਿਤ ਕੀਤਾ ਗਿਆ ਹੋਵੇਗਾ ਕਿਉਂਕਿ ਬਹੁਤੀਆਂ ਕਾਵਿ ਕਿਰਤਾਂ ਹਨ ਸੋ ਕਵੀ ਦੀ ਸੋਚ ਉਡਾਰੀ ਤੇ ਸ਼ਰਧਾ ਭਾਵਨਾ ਵੀ ਇਹਨਾਂ ਲਿਖਤਾਂ ਰਾਹੀਂ ਉਜਾਗਰ ਹੋਈ ਹੋਵੇਗੀ।

ਪਹਿਲੀ ਰਚਨਾ ਕਵੀ ਸੈਨਾਪਤੀ ਦੀ ਹੈ ਜੋ ਖ਼ਾਲਸਾ ਸਾਜਣ ਤੋਂ 12 ਕੁ ਸਾਲ ਬਾਅਦ ਦੀ ਹੈ, ਭਾਵ 1711 ਈ. ਦੀ। ਇਸ ਦਾ ਨਾਂ ਸ੍ਰੀ ਗੁਰੂ ਸੋਭਾ ਹੈ। ਇਹ ਦਸਮ ਪਾਤਸ਼ਾਹ ਦਾ ਦਰਬਾਰੀ ਕਵੀ ਸੀ। ਇਸ ਦੀ ਰਚਨਾ ਵਿਚ ਅੰਮ੍ਰਿਤ ਤਿਆਰ ਕਰਨ ਛਕਣ, ਛਕਾਉਣ, ਬਾਣੇ, ਬਾਣੀਆਂ ਦਾ ਕੋਈ ਵੇਰਵਾ ਨਹੀਂ ਹੈ।

ਸੈਨਾਪਤਿ ਨੇ ਖ਼ਾਲਸਾ ਸਾਜਣ ਦੀ ਵੀ ਕੋਈ ਤਾਰੀਖ਼ ਨਹੀਂ ਦਿੱਤੀ ਅਤੇ ਨਾ ਹੀ ਉਸ ਨੇ ਇਹ ਦੱਸਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਲਈ ਕਿਵੇਂ ਕੌਤਕ ਰਚਿਆ। ਕਿਵੇਂ ਪੰਜ ਪਿਆਰੇ ਇਕ ਦੂਸਰੇ ਦੇ ਬਾਅਦ ਸੀਸ ਭੇਟ ਕਰਨ ਲਈ ਨਿੱਤਰੇ ਅਤੇ ਕਿਵੇਂ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ਉਹਨਾਂ ਨੂੰ ਛਕਾਇਆ।

ਅਗਲੀ ਰਚਨਾ 1808 ਬਿ. (1751 ਈ.) ਦੀ ਸ੍ਰੀ ਗੁਰੂ ਬਿਲਾਸ, ਭਾਈ ਕੋਇਰ ਸਿੰਘ ਦੀ ਹੈ। ਇਸ ਵਿਚ ਕਵੀ, ਸ੍ਰੀ ਸਤਿਗੁਰੂ ਜੀ ਦੀ ਸੋਭਾ ਕਰਦਾ ਲਿਖਦਾ ਹੈ:

***ਉਚੋ ਕਥਹ ਸੋ ਅਧਿਕ ਬਿਰਾਜੇ***
***ਤਾਂ ਪਰ ਸਿੰਘਾਸਨ ਗੁਰ ਛਾਜੇ॥***

ਵਿਸਾਖੀ ਵਾਲੇ ਦਿਨ ਅਪਾਰ ਸੰਗਤਾਂ ਤੋਂ ਗੁਰੂ ਜੀ ਨੇ ਸੀਸ ਮੰਗੇ। ਇੱਕ ਇੱਕ ਕਰਕੇ ਪੰਜ ਸਿੱਖ ਆਏ। ਸਤਿਗੁਰੂ ਜੀ ਨੇ ਅੰਮ੍ਰਿਤ ਲਈ:

***ਸਰਿਤਾਜਲ ਲੀਨ ਅਛੂਤ ਮੰਗਾਇਕੇ।***
***ਪਾਤ੍ਰ ਲੋਹ ਮੈ ਤਾ ਪ੍ਰਭ ਬੇਰੇ।***
***ਪੜ੍ਹਤੇ ਸੁ ਉਦਾਸ ਹ੍ਵੈ ਮੰਤ੍ਰਨ ਕੋ***
***ਪ੍ਰਭ ਠਾਢੇ ਹੈਂ ਆਪ ਭਏ ਸੋ ਸਵੇਰੇ॥***

ਮਾਤਾ ਜੀ ਨੇ ਕ੍ਰਿਪਾ ਰਾਮ ਪ੍ਰੋਹਿਤ ਦੇ ਦੱਸਣ ਤੇ ਆ ਕੇ ਪਤਾਸੇ ਪਾਏ। ਇੰਜ:

*ਅੰਮ੍ਰਿਤ ਗੁਰੂ ਤਿਆਰ ਕਰ,*
*ਕੈ ਅਰਦਾਸਿ ਕੀ ਰੀਤ॥*
*ਠਾਢੇ ਨਮਰ ਛਕਾਇ ਕੈ*
*ਸਨਮੁਖ ਪੰਚ ਸੁ ਨੀਤ॥*

ਸ੍ਰੀ ਗੁਰੂ ਬਿਲਾਸ ਵਿੱਚ ਸਿੰਘਾਂ ਦੇ ਬਾਣੇ ਦਾ ਕੋਈ ਸੰਕੇਤ ਵੀ ਨਹੀਂ ਹੈ।

ਕੇਸਰ ਸਿੰਘ ਛਿੱਬਰ ਦੀ ਰਚਨਾ ਬੰਸਾਵਲੀਨਾਮਾ ਸਿੱਖ ਇਤਿਹਾਸ ਨਾਮ ਸੰਬੰਧਿਤ ਇਕ ਹੋਰ ਕਾਵਿ ਰਚਨਾ ਹੈ। ਇਹ 1826 ਬਿ. (1769 ਈ.) ਵਿਚ ਤਿਆਰ ਹੋਈ। ਇਸ ਵਿਚ ਅੰਮ੍ਰਿਤ ਛਕਾਉਣ ਬਾਰੇ ਲਿਖਿਆ ਹੈ ਕਿ ਜਿਵੇਂ ਮੁਹਮੰਦ ਨੇ ਆਪਣਾ ਪੰਥ ਤਿਆਰ ਕੀਤਾ, ਉਂਜ ਹੀ ਸ੍ਰੀ ਸਤਿਗੁਰੂ ਜੀ ਨੇ 1754 ਬਿ. ਵਿੱਚ- ਪੰਥ ਨੂੰ ਨੀਸਾਨੀ ਚਿਹਨ ਲਾਏ।

ਨਿਸ਼ਾਨਾ ਸੀ, "ਹਿੰਦੂ, ਮੁਸਲਮਾਨ ਦੋਹਾਂ ਨੂੰ ਤੋੜਕੇ ਤੀਸਰਾ ਬਣਾਈਐ।" ਫਿਰ ਪਾਤਸ਼ਾਹ ਬਚਨ ਕੀਤਾ,

*"ਕਟੋਰਾ ਸੁਚੇਤ ਕਰਕੇ ਜਲ ਲੈ ਆਉ।*
*ਸੋ ਲੈ ਆਇਆ*
*ਦਿਤੀ ਕਰਦ ਕਹਿਆ ਹਿਲਾਉ।*
*ਜਪ ਅਤੇ ਅਨੰਦ*
*ਰਸਨੀ ਕਰਿ ਉਚਾਰ।*
*ਹੱਥ ਜੋੜ ਖਲੋਤਾ ਵਿਚਿ ਦਰਬਾਰ।*
*ਕਹਿਆ, "ਗਰੀਬ ਨਿਵਾਜ! ਵਿਚ ਮਿੱਠਾ ਪਵੇ, ਤਾਂ ਭਏ ਸੁਆਦ।*
**ਧਰਮ ਚੰਦ ਨੇ ਆਗਿਆ ਅਨੁਸਾਰ ਪਤਾਸੇ ਪਾਏ।**

ਪਾਹੁ ਲਗੀ ਤਾਂ ਪਾਹੁਲ ਬਣੀ ਚਉਪਾ ਸਿੰਘ ਜਾਂ ਹੱਥ ਉਪਰ ਰੱਖ ਕੇ, ਪਾਹੁਲ ਆਪ ਜੀ ਪਾਸ ਲੈ ਆਇਆ। ਤਾਂ:

*ਸਾਹਿਬੁ ਉਂਗਲ ਨਾਲ ਲਾਇ*
*ਨਿਜ ਰਸਨੀ ਲਾਇਆ।*

ਸਤਿਗੁਰੂ ਜੀ ਨੇ ਚਉਪਾ ਸਿੰਘ ਨੂੰ ਤਿੰਨ ਚੁਲੀਆਂ, ਨਿਜ ਕਰ ਦਿੱਤਾ। ਅਤੇ ਪੰਜ ਸਤਿ ਸਿੱਖ ਉਸ ਵਖਤ ਹੋਏ।

ਆਪ ਨੇ ਉਪਦੇਸ਼ ਦਿੱਤਾ:

***ਸ਼ਰਾਬ, ਤਮਾਕੂ, ਜੂਆ,***
***ਚੋਰੀ ਜਾਰੀ ਇਨ ਸੋ ਹੇਤੁ ਨ ਕਰੇ।***
***ਨਾਮ, ਦਾਨੁ ਇਸਨਾਨੁ,***
***ਧਰਮ ਕੀ ਕਿਰਤ ਕਮਾਵੈ।***
***ਸਿਖ ਸਿਖ ਸੋ ਪ੍ਰੀਤ,***
***ਦੁਸ਼ਟਸੋ ਨੇਹੁ ਨਾ ਲਾਵੈ।***

ਛਿੱਬਰ ਦੀ ਰਚਨਾ ਵਿਚ ਮਰਯਾਦਾ ਸਪਸ਼ਟ ਨਹੀਂ, ਸਾਲ ਵੀ ਦੋ ਵਰ੍ਹੇ ਪਹਿਲਾਂ ਦਾ ਹੈ ਤੇ ਉਹ ਖੰਡੇ ਦੀ ਥਾਂ ਕਰਦ ਲਿਖਦਾ ਹੈ। ਬਾਣੇ ਦਾ ਕਿਤੇ ਕੋਈ ਜ਼ਿਕਰ ਨਹੀਂ ਹੈ।

ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਿਤ ਸਰੂਪ ਦਾਸ ਭੱਲਾ ਦੀ ਰਚਨਾ 'ਮਹਿਮਾ ਪ੍ਰਕਾਸ਼' ਵਿੱਚ ਅੰਕਿਤ ਸਾਖੀਆਂ ਪਾਤਸ਼ਾਹੀ ਦਸਵੀਂ ਵਿੱਚ 18 ਵੀਂ ਸਾਖੀ ਖੰਡੇ ਦੀ ਪਾਹੁਲ ਬਾਰੇ ਹੈ, ਇਹ ਰਚਨਾ 1833 ਬਿ. (1776 ਈ.) ਦੀ ਹੈ। ਇਸ ਵਿਚ ਪਾਹੁਲ ਤਿਆਰ ਕਰਨ ਦੀ ਵਿਧੀ ਲਿਖੀ ਹੈ ਕਿ ਸਤਿਗੁਰੂ ਜੀ ਨੇ:

***ਇਕੁ ਤਸਟਾ ਚਮਚਾ ਲੋਹਿ ਮੰਗਾਇਆ।***
***ਤਾ ਮੈ ਖੰਡੇ ਇਸਨਾਨੁ ਕਰਾਇਆ।***
***ਖੰਡੇ ਕੀ ਪਾਹੁਲ ਭਈ ਤਿਆਰ।***
***ਤਬ ਸਿਖ ਮੁਖੀਐ ਪ੍ਰਭ ਲੀਐ ਹਕਾਰ।***

ਇਹ ਸਤਿਲੁਜ ਵਿਚ ਰੱਖ ਦਿੱਤਾ, ਗਾਗਰ ਵਿਚ ਪਾ ਕੇ, ਤਾਂ ਮਾਤਾ ਨਾਨਕੀ ਜੀ ਨੇ ਆਪ ਦੇ ਕੋਲ ਆ ਕੇ ਬੇਨਤੀ ਕੀਤੀ ਕਿ ਇਹ ਤੇਜ਼ ਦਾ ਭਰਿਆ ਦਿਸਦਾ ਹੈ। ਇਸ ਨੂੰ ਕੌਣ ਸਹਾਰ ਸਕੇਗਾ। ਤਾਂ ਸਤਿਗੁਰੂ ਜੀ ਬਚਨ ਕੀਤਾ:

***ਮੈ ਆਪ ਲੇਤ ਹੋ ਤੇਜ ਕੋ***
***ਪੁਨਿ ਸਿਖਨ ਪਾਹੁਲ ਦੇਉ।***
***ਸਭ ਘਟ ਪ੍ਰਕਾਸ ਹੋਇ ਤੇਜ ਜਬ***
***ਤਬ ਇਨ ਸੇ ਕਾਰਜ ਲੇਉ।***
***ਤਬ ਪਾਚ ਚਮਚਾ***
***ਸਰਤਾ ਤੇਜ ਭਰ ਪੀਤਾ।***
***ਜਿਮ ਅਗਸਤ ਸਿੰਧ ਆਚਮਨ ਕੀਤਾ।***

ਆਪ ਜੀ ਨੇ ਖ਼ੁਦ ਅੰਮ੍ਰਿਤਪਾਨ ਕੀਤਾ ਤੇ ਸਿੱਖਾਂ ਨੂੰ ਪਾਹੁਲ ਦੇਣ ਲੱਗੇ ਤਾਂ ਮਾਤਾ ਜੀ ਦੇ ਕਿਹਾਂ ਮਿਸਰੀ ਮੰਗਵਾ ਕੇ ਪਾਈ। ਇੰਜ ਆਪ ਜੀ ਨੇ ਸੂਰਬੀਰ ਸਿੰਘ ਬਿਨਾ ਮਿਲਖ ਤੋਂ ਰਾਜੇ ਬਣਾ ਦਿੱਤੇ।

ਭੱਲੇ ਦੀ ਰਚਨਾ ਪੜ੍ਹ ਕੇ ਵੀ ਪੰਜਾਂ ਪਿਆਰਿਆਂ, ਬਾਣੀ ਪੜ੍ਹਨ, ਬਾਣੇ ਦਾ ਨਿਤਾਰਾ ਨਹੀਂ ਹੁੰਦਾ। ਮਾਤਾ ਦਾ ਨਾਂ ਪਹਿਲੀ ਵਾਰ ਆਇਆ ਹੈ ਉਹ ਵੀ ਮਾਤਾ ਨਾਨਕੀ ਦਾ, ਸਤਿਗੁਰੂ ਜੀ ਦੀ ਦਾਦੀ ਦਾ। ਜਦੋਂ ਕਿ ਮਹਾਨ ਕੋਸ਼ ਅਨੁਸਾਰ ਉਹਨਾਂ ਦਾ ਦਿਹਾਂਤ 1735 ਬਿ. ਵਿਚ ਹੋ ਗਿਆ ਸੀ।

ਕਵੀ ਸਪਸ਼ਟ ਰੂਪ ਵਿਚ ਖੰਡੇ ਦਾ ਜ਼ਿਕਰ ਤਾਂ ਕਰਦਾ ਹੈ ਪਰ ਨਾਲ ਹੀ ਲਿਖਦਾ ਹੈ ਕਿ ਇਹ ਦੁਧਾਰਾ ਖੰਡਾ ਹਵਨ ਕੁੰਡ ਵਿਚੋਂ ਨਿਕਲਿਆ ਸੀ।

ਭਾਈ ਰਤਨ ਸਿੰਘ ਭੰਗੂ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਰਚਨਾ 1898 ਬਿ. (1841 ਈ. ਵਿਚ) ਕੀਤੀ। ਇਸੇ ਰਚਨਾ ਵਿਚ ਖ਼ਾਲਸਾ ਪੰਥ ਦੀ ਰਚਨਾ ਬਾਰੇ ਵੇਰਵੇ ਕੁਝ ਵੱਧ ਹਨ। ਇਹ ਲਿਖਦਾ ਹੈ ਕਿ ਗ਼ਰੀਬ ਸਿੱਖਾਂ ਨੂੰ ਪਾਤਸ਼ਾਹੀ ਦੇਣ ਲਈ ਸਤਿਗੁਰੂ ਜੀ ਨੇ ਇਹ ਕੀਤਾ। ਉਹ ਖੱਤਰੀ ਲੱਗਣ, ਸਿਰ ਉੱਤੇ ਪੱਗ ਬੰਨ੍ਹਣ, ਸਿੰਘ ਅਖਵਾਉਣ। ਇਸ ਲਈ ਆਪ ਜੀ ਨੇ ਸ੍ਰੀ ਕੇਸਗੜ੍ਹ ਉਦਮ ਕੀਤਾ ਅਤੇ:

***ਸੱਦ ਪੰਡਤ ਬਡ ਜੋਤਕੀ***
***ਮਹੂਰਤ ਖੂਬ ਕਢਾਇ।***
***ਕੀਏ ਭੁਜੰਗੀ ਛਾਂਟ ਪੰਜ,***
***ਪੰਜੇ ਜਾਤਿ ਗਿਣਾਇ।***

ਇੰਜ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਤਿਆਰ ਕਰਕੇ ਉਸ ਦੀ ਅੰਚਰੀ (ਬੁੱਕ) ਭਰੀ ਅਵਾਜ਼ਾ ਦਿਤਾ, ਸਾਮ੍ਹਣੇ ਨੇਤਰ ਰਖਵਾ ਕੇ, ਉਹਨਾਂ ਵਿਚ ਪਾਇਆ, ਫਤਿਹ ਬੁਲਾਵਾਈ। ਫਿਰ ਪੰਜ ਪੰਜ ਅੰਚਰੀ, ਪੰਜਾਂ ਦੇ ਕੇਸਾਂ ਵਿਚ ਅੰਮ੍ਰਿਤ ਦੀਆਂ ਪਾਈਆਂ ਅਤੇ ਛਕਾਇਆ।

ਸਤਿਗੁਰੂ ਜੀ ਨੇ ਕਛਹਿਰੇ ਪਹਿਨਣ, ਦਸਤਾਰ ਸਜਾਉਣ, ਗੁਰੂ ਗ੍ਰੰਥ ਦਾ ਬਚਨ ਮੰਨਣ, ਕੇਸ ਨਾ ਕਟਵਾਉਣ ਸਗੋਂ ਉਹਨਾਂ ਦੀ ਸੰਭਾਲ ਕਰਨ ਦੀ ਮਰਯਾਦਾ ਦੱਸੀ।

ਕਵੀਂ ਪੰਜਾਂ ਪਿਆਰਿਆਂ ਦੇ ਨਾਂ ਲਿਖਦਾ ਹੈ, ਕੁਝ ਬਾਣੀਆਂ ਦੇ ਪਾਠ ਬਾਰੇ ਵੀ ਦੱਸਦਾ ਹੈ ਪਰ ਖ਼ਾਲਸੇ ਦੇ ਬਾਣੇ ਬਾਰੇ ਚੁੱਪ ਹੈ। ਹਾਂ ਸੰਮਤ ਤਾਂ ਲਿਖਦਾ ਹੈ ਪਰ

1752 ਬਿ. (1695 ਈ.) ਸੋ ਇਸ ਬਾਰੇ ਕੋਈ ਨਿਰਨੇਦਾਇਕ ਲਿਖਤ ਸਾਮ੍ਹਣੇ ਨਹੀਂ ਆਈ।

ਭੰਗੂ ਦੇ ਪੰਥ ਪ੍ਰਕਾਸ਼ ਦੇ ਦੋ ਸਾਲ ਪਿਛੋਂ ਇਕ ਹੋਰ ਗ੍ਰੰਥ ਸਾਮ੍ਹਣੇ ਆਇਆ, 1990ਬਿ. ਵਿਚ ਜਿਸ ਦਾ ਨਾਂ ਗੁਰ ਪ੍ਰਤਾਪ ਸੂਰਜ ਹੈ। ਇਸ ਦਾ ਕਰਤਾ ਕਾਵਿ ਚੂੜਾਮਣਿ ਭਾਈ ਸੰਤੋਖ ਸਿੰਘ ਹੈ। ਇਸ ਵੱਡਆਕਾਰੀ ਗ੍ਰੰਥ ਦੀ ਹੁੰਦੀ ਕਥਾ ਨੇ, ਇਸ ਦੀ ਮਹਾਨਤਾ ਵਧਾਈ ਹੈ। ਇਸਨੇ ਖਾਲਸੇ ਪੰਥ ਦੀ ਸਾਜਣਾ ਦਾ ਪ੍ਰਸੰਗ ਕਾਫੀ ਵੇਰਵੇ ਨਾਲ ਲਿਖਿਆ ਹੈ, ਉਹ ਸ਼ੁਰੂ ਕਰਦਾ ਹੈ:

*ਭਯੋ ਮੇਲ ਜਬਿ ਅਨੰਦਪੁਰਿ*
*ਚਹੁੰ ਦਿਸ਼ਿ ਤੇ ਸਿਖ ਆਇ।*
*ਭਈ ਭੀਰ ਦੀਰਘ ਤਹਾਂ*
*ਦਰਸ ਚਾਹਿ ਅਧਿਕਾਇ।*
*ਉਦੋਂ ਹੀ ਸਤਿਗੁਰੁ ਜੀ ਨੇ :*
*ਖੜਗ ਖੈਂਚ ਕਰ ਲੀਨਸਿ ਚਮਕਤਿ।*
*ਥਹਿਰਤਿ ਮਨਹੁ ਦਾਮਨੀ ਚਮਕਤਿ।*
*ਘਰ ਸੁਰ ਸਮ ਬੋਲੇ ਗੁਨ ਖਾਨੀ।*
*ਸਭਿ ਸੰਗਤਿ ਗੁਰ ਪ੍ਰਿਯਾ ਮਹਾਨੀ।*
*ਅਤਿਪ੍ਰਿਯ ਸਿੱਖ ਅਹੈ ਕੋ ਮੇਰਾ।*
*ਅਪਨੋ ਸੀਸ ਦੇਹਿ ਇਸ ਬੇਰਾ।*

ਸਤਿਗੁਰੂ ਜੀ ਬੱਦਲ ਦੀ ਗਰਜਣਾ ਵਾਲੀ ਅਵਾਜ਼ ਨਾਲ ਬਿਜਲੀ ਵਾਂਗ ਚਮਕਦੀ ਤਲਵਾਰ ਕੱਢ ਕੇ ਸੀਸ ਮੰਗੇ ਤਾਂ ਇਕ-ਇਕ ਕਰਕੇ ਦਯਾ ਸਿੰਘ, ਧਰਮ ਸਿੰਘ, ਮੁਹਕਮ ਸਿੰਘ, ਸਹਿਬ਼ ਸਿੰਘ ਤੇ ਹਿੰਮਤ ਸਿੰਘ ਨਿੱਤਰੇ।

*ਤਿਹ ਛਿਨ ਇਕ ਬਾਸਨ ਮੰਗਵਾਵਾ।*
*ਸੱਤੁਦ੍ਰਵ ਕੋ ਜਲ ਸੁਚਿ ਅਨੁਵਾਵਾ।*

ਸੱਚੇ ਪਾਤਸ਼ਾਹ ਬਰਤਨ ਵਿਚ ਪਾਏ ਜਲ ਵਿਚ ਕ੍ਰਿਪਾਨ ਫੇਰਨ ਤੇ ਬਾਣੀ ਪੜ੍ਹਨ ਲਗੇ। ਧਰਮ ਸਿੰਘ ਆਦਿ ਹੱਥ ਜੋੜ ਅਗੇ ਖੜ੍ਹੇ ਸਨ। ਆਪ ਜੀ ਨੇ ਜਪਜੀ, ਸ੍ਵੈਯੇ, ਪੰਜ ਪੌੜੀਆਂ ਅਨੰਦ ਸਾਹਿਬ ਦਾ ਪਾਠ ਕਰਕੇ ਅੰਮ੍ਰਿਤ ਦਾ ਤੇਜ ਵਧਾਇਆ।

ਆਪ ਨੇ ਉੱਡ ਕੇ ਆਏ ਦੋ ਚਿੜਿਆਂ ਨੂੰ ਅੰਮ੍ਰਿਤ ਬਰਤਨ ਵਿਚ ਪਾ ਕੇ ਦਿੱਤਾ। ਉਹ ਅੰਮ੍ਰਿਤ ਛਕ ਕੇ ਐਨੇ ਤੇਜ਼ਵਾਨ ਹੋ ਗਏ ਕਿ ਆਪਸ ਵਿਚ ਲੜ ਕੇ

ਸੁਰਗ ਨੂੰ ਗਏ। ਭਾਈ ਰਾਮ ਕੋਇਰ ਨੇ ਮਾਤਾ ਜੀ ਨੂੰ ਜਾ ਕੇ ਅਰਜ਼ ਕੀਤੀ, ਤਾਂ ਉਹਨਾਂ ਰਾਹੀਂ ਅੰਮ੍ਰਿਤ ਵਿਚ ਪਤਾਸੇ ਪਾਏ ਗਏ। ਤਾਂ ਕਿ ਮਿਸ਼ਟਾਨ ਨਾਲ ਪਰਸਪਰ ਪਿਆਰ ਬਣਿਆ ਰਹੇ।

ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਉਪਦੇਸ਼ ਦਿੱਤਾ ਕਿ ਮੀਣੇ ਮਸੰਦ ਧੀਰਮੱਲੀਏ, ਕੁੜੀਮਾਰ, ਨੜੀਮਾਰ, ਰਾਮਰਾਈਆਂ ਨਾਲ ਨਹੀਂ ਵਰਤਣਾ।

***ਪੰਜ ਪਿਆਰਿਆਂ ਦੇ ਬਾਣੇ ਬਾਰੇ ਸੰਕੇਤ ਹੈ***
***ਬਸਤਰ ਨਵੀਨ ਸ਼ਸਤ੍ਰ ਪਹਿਰਾਏ।***
***ਜਦਹਿ ਜਵਾਹਰ ਜਿਨ ਸਮੁਦਾਏ।***
***ਰੁਚਿਤ ਬਿਭੂਖਨ ਅੰਗ ਸਜਾਏ।***
***ਅਪਨੇ ਰੂਪ ਸਮਾਨ ਬਨਾਏ।***

ਪਰ ਬਸਤਰ ਕਿਸ ਰੰਗ ਦੇ ਸਨ, ਇਸ ਬਾਰੇ ਕਰਤਾ ਨੇ ਕੋਈ ਵੇਰਵਾ ਨਹੀਂ ਦਿੱਤਾ।

ਸਿੱਖ ਇਤਿਹਾਸ ਬਾਰੇ ਗਿਆਨੀ ਗਿਆਨ ਸਿੰਘ ਦੇ ਦੋ ਗ੍ਰੰਥ ਕਾਫ਼ੀ ਮਹੱਤਵਪੂਰਨ ਸਮਝੇ ਜਾਂਦੇ ਹਨ। ਇੱਕ ਤਾਂ ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਕਾਵਿ ਰਚਨਾ ਤੇ ਦੂਜਾ ਤਵਾਰੀਖ਼ ਖ਼ਾਲਸਾ - ਜਨਮ ਸਾਖੀ ਦਸਾਂ ਗੁਰੂਆਂ-ਵਾਰਤਕ ਰਚਨਾ। ਪਹਿਲੇ ਦਾ ਸੰਪਾਦਨ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਮਿੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਕੀਤਾ ਹੈ। ਇਹ 1924 ਬਿ. (1877ਈ.) ਵਿੱਖ ਲਿਖਿਆ ਗਿਆ:

ਗਿਆਨੀ ਜੀ ਲਿਖਦੇ ਹਨ ਕਿ ਸਿੰਘਾਸਨ ਤੇ ਸੁਭਾਏਮਾਨ ਹੋ ਕੇ ਦਸਮ ਪਾਤਸ਼ਾਹ ਨੇ ਸਿੱਖਾਂ ਨੂੰ ਕਿਹਾ:

***ਆਇ ਮੁਝੈ ਨਿਸ ਨਿਤ ਸੰਤਾਵਤ,***
***ਹੈ ਦੁਰਗਾ ਸੁਨਿ ਲੇਹੁ ਮਹਾਨੇ।***
***ਮਾਂਗਤ ਹੈ ਸਿਰ ਪਾਂਚ,ਭਲੇ ਗੁਰੁ***
***ਸਿਖਨ ਕੇ, ਇਮ ਕੀਨ ਸੁਨਾਨੇ।***
***ਯੌਂ ਸੁਨ ਕੈ ਸਭਿ ਮੌਨ ਰਹੇ,***
***ਮਨ ਮਾਂਹਿ ਡਰੇ ਗੁਰੁ ਜਾਨ ਦਿਵਾਨੇ।***

ਗਿਆਨੀ ਜੀ ਅਨੁਸਾਰ ਇਸ ਦਿਵਾਨ ਵਿਚ ਪੰਜ ਹਜ਼ਾਰ ਦੀ ਸੰਗਤ ਸੀ-ਬਹੁ ਗਿਨਤੀ ਨ ਕਾਈ। ਸਤਿਗੁਰੂ ਜੀ ਦੇ ਸੀਸ ਤੇ ਕਲਗੀ ਸੀ ਜਿਸ ਵਿਚ ਹੀਰੇ ਜਵਾਹਾਰਾਤ ਜੜੇ ਹੋਏ ਸਨ। ਸਿਖ ਮਾਨਸਰੋਵਰ ਤੇ ਹੰਸਾਂ ਦੇ ਮੋਤੀ ਚੁਗਣ ਵਾਂਗ ਆ ਰਹੇ ਸਨ। ਉਹ ਕਾਬਲ, ਕੰਧਾਰ, ਮੁਲਤਾਨ, ਪੋਠੋਹਾਰ, ਖੁਰਾਸਾਨ, ਬਲਖ ਬੁਖਾਰਾ, ਪਿਸ਼ਾਵਰ, ਸਿੰਧ, ਸੱਖਰ, ਮਲਯ ਦੇਸ਼, ਕਸ਼ਮੀਰ, ਲਾਹੌਰ, ਦੁਆਬਾ, ਮਾਲਵਾ, ਬਾਂਗਰ, ਹਿਸਾਰ, ਹਿੰਦੁਸਤਾਨ, ਬੰਗਾਲ, ਦੱਖਣ ਆਦਿ ਤੋਂ ਹੁੰਮਾ-ਹੁਮਾ ਕੇ ਆਏ ਸਨ।

ਸਤਿਗੁਰੂ ਜੀ ਨੇ ਇਹ ਕੌਤਕ 1756 ਬਿ (1699ਈ.) ਨੂੰ ਵਸਾਖੀ ਵਾਲੇ ਦਿਨ ਕੀਤਾ। ਪਹਿਲੇ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾਇਆ।

ਸਿੱਖਾਂ ਨੂੰ ਕਿਸ ਤਰ੍ਹਾਂ ਦਾ ਬਾਣਾ ਪੁਆਇਆ, ਕਿਹੜੀਆਂ ਬਾਣੀਆਂ ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀਆਂ ਗਈਆਂ, ਕਿਸ ਨੇ ਕਿਵੇਂ ਪਹਿਲਾਂ ਅੰਮ੍ਰਿਤ ਛਕਿਆ ਆਦਿ ਬਾਰੇ ਇਹ ਕਾਵਿ ਪੰਕਤੀਆਂ ਕਾਫ਼ੀ ਚਾਨਣਾ ਪਾ ਦਿੰਦੀਆਂ ਹਨ:

*ਯਾਂਹੀ ਤੈ ਸੰਤਤਿ ਇਨਿ ਕੇਰੀ।*
*ਜਗ ਮੈਂ ਕਹੀ ਨਹੀਂ ਕਿਨ ਹੇਰੀ।*
*ਬਾਲ ਜਿਤਿੰਦ੍ਰ ਸਾਧੂ ਸਾਚੇ।*
*ਕੀਨ ਪਯਾਰੇ ਗੁਰੁ ਇਹੁ ਪਾਂਚੇ।*
*ਕਿਤਕਿ ਦੂਰ ਨਿਜ ਸਮੁਖ ਥਿਰਾਏ।*
*ਸ਼ੁਕਲ ਬਸਨ ਸਭ ਅੰਗ ਸਜਾਏ।*
*-ਬੀਰਨ ਕਾ ਬਾਨਾ,*
*ਖਰਿ ਜੰਗਕਾ ਮਹਾਨਾ ਲਖਿ*
*ਕਟਿ ਮੈਂ ਕੱਛਹਿਰੇ ਅੱਛਹਿਰੇ ਧਰਾਇ ਕੈ।*
*ਪੋਸ਼ਸ਼ ਉਢਾਇ ਕਰਵਾਰੈਂ*
*ਗਰ ਪਾਏ ਕੋਊ।*
*ਹਥ ਜੁਰਵਾਇ ਗੁਰੁ ਮੰਤ੍ਰ ਜਪਾਇ ਕੈ।*
*ਪਾਇ ਲੋਹ ਬਾਸਨ ਮੈਂ*
*ਜਲ ਤੇ ਪਤਾਸੇ*
*ਖੰਡਾ,ਸੁਧੇ ਧਾਰ ਫੇਰਿ*
*ਦੀਓ ਦੇਵੀਂ ਥਾ ਜੋ ਭਾਇ ਕੈ।*
*ਪਾਂਚ ਪਾਂਚ ਪੌੜੀ ਪੜ੍ਹ*
*ਜਪਜੀ ਜਾ ਜਾਪ ਜੀ ਕੀ,*

*ਦਸਹੂੰ ਸ੍ਵੈਯੇ ਪੁਨ ਚੌਪਈ ਅਲਾਇ ਕੈ।*
*ਆਨੰਦ ਉਚਾਰ ਅਰਦਾਸ ਕਰਿਕੈ ਸੁਧਾਰ*
*ਅੰਮ੍ਰਿਤ ਤਿਆਰ ਗੁਰ ਐਸ ਬਿਧਿ ਕੀਨੋ ਹੈ।*
*ਪ੍ਰਥਮ ਕਰਦ ਸਾਥ ਆਪ ਗੁਰੁ ਨਾਥ ਲੀਓ*
*ਪਾਛੇ ਆਛੇ ਆਪ ਪਾਂਚ ਸਿਖਨ ਕੋ ਦੀਨੋ ਹੈ।*

ਇਹ ਅੰਮ੍ਰਿਤ ਦੀਆਂ ਪੰਜ ਚੁਲੀਆਂ ਛਕਾਉਣ ਦੇ ਨਾਲ-ਨਾਲ ਸਿਰ ਤੇ, ਨੈਣਾਂ ਵਿਚ ਵੀ ਪਾਈਆਂ ਅਤੇ ਤਿੰਨ ਕਕਾਰ ਦੀ ਰਹਿਤ ਦੱਸੀ।

ਬਾਣੇ ਬਾਰੇ ਗਿਆਨੀ ਜੀ ਨੇ ਬੜਾ ਸਪਸ਼ਟ ਲਿਖਿਆ ਹੈ ਕਿ ਪੰਜਾਂ ਪਿਆਰਿਆਂ ਦਾ ਬਾਣਾ, 'ਸ਼ੁਕਲ ਬਸਨ' ਸਫੈਦ ਬਸਤਰ ਸਨ।

ਗਿਆਨੀ ਗਿਆਨ ਸਿੰਘ ਆਪਣੀ ਵਾਰਤਕ ਵਿਚ ਕੇਸਗੜ੍ਹ ਦੇ ਦਿਵਾਨ ਸਮੇਂ ਕੀਤੇ ਕੌਤਕ ਤੇ ਅੰਮ੍ਰਿਤ ਸੰਚਾਰ ਬਾਰੇ ਕੋਈ ਭੁਲੇਖਾ ਨਹੀਂ ਰਹਿਣ ਦਿੰਦੇ:

ਪਹਿਲਾਂ ਤਾਂ ਉਹ ਲਿਖਦੇ ਹਨ ਕੇਸ ਗੜ੍ਹ, "ਇੱਕ ਭਾਰੀ ਦਰਬਾਰ ਕੀਤਾ, ਜਿਸ ਵਿੱਚ ਪੰਜ ਕੁ ਹਜ਼ਾਰ ਸਿੱਖ ਸੀ ਪਰ ਸਭ ਦੇ ਨੇਤ੍ਰ ਚਕੋਰ ਗਰੂ ਮੁਖ ਚੰਦ ਵਲੋਂ ਇੱਕ ਟਕ ਲਗ ਰਹੇ ਸੇ।"ਫਿਰ ਤਦੋਂ ਨੂੰ ਗੁਰੂ ਜੀ ਭੀ ਸੁਫ਼ੈਦ ਪੋਸ਼ਾਕ ਧਾਰਨ ਕਰ ਸਨਦਬੱਧ ਸਿੰਘਾਸਨ ਪੁਰ ਆ ਬਿਰਾਜੇ, ਜਿਨਾਂ ਨਾਲ ਪੰਜ ਸੌ ਯੋਧਾ ਇਕ ਤੋਂ ਇਕ ਵੱਧ ਕੇ ਮੁਛੈਲਾ ਗੁਛੈਲਾ ਸ਼ਸਤ੍ਰਧਾਰੀ ਸੀ, ਉਹ ਸਭ ਇਕ ਪਾਸੇ ਬੀਰਾਸਨ ਆ ਬੈਠਾ। ਗੁਰੂ ਜੀ ਨੇ ਸਰਬ ਲੋਹ ਦੇ ਬਾਟੇ ਵਿਚ ਸਤਲੁਜ ਦਾ ਜਲ ਪਾ ਕੇ ਉਹਨਾਂ ਪੰਜਾਂ ਪਿਆਰਿਆਂ ਨੂੰ ਕੱਛ ਕ੍ਰਿਪਾਨਾਦਿਕ ਤੇ ਸੁਫੈਦ ਪੁਸ਼ਾਕੇ ਧਾਰਨ ਕਰਾ, ਆਪਣੇ ਸਨਮੁਖ ਖੜ੍ਹੇ ਕਰ ਹੁਕਮ ਦਿੱਤਾ ਕਿ ਸ੍ਰੀ ਸਤਿਗੁਰੂ ਵਾਹਿਗੁਰੂ ਜੀ ਕਾ ਜਾਪ ਤੇ ਅਕਾਲ ਪੁਰਖ ਦਾ ਧਿਆਨ ਕਰਦੇ ਰਹੋ ਤੇ ਆਪ ਉਸ ਬਾਟੇ ਵਿਚ ਸਿਧੀ ਧਾਰ ਖੰਡਾ ਫੇਰਦੇ ਅੰਮ੍ਰਿਤ ਤਿਆਰ ਕਰਨ ਲਗੇ। ਜਪੁਜੀ ਸਾਹਿਬ ਦਾ ਪਾਠ ਅਜੇ ਸਮਾਪਤ ਨਹੀਂ ਹੋਇਆ ਸੀ ਜੋ ਮਾਤਾ ਜੀਤੋ ਜੀ ਗੁਰੂ ਕੀ ਜੇਸ਼ਟਾ ਪਤਨੀ (ਮਾਈ ਰਾਮ ਕੌਰ ਜੀ ਦੀ ਦੀ ਪ੍ਰੇਰੀ ਹੋਈ) ਪਤਾਸੇ ਲੈ ਕੇ ਆ ਪਹੁੰਚੀ......

ਗੁਰੂ ਜੀ ਨੇ ਅੰਮ੍ਰਿਤ ਦੇ ਬਾਟੇ ਵਿਚੋਂ ਖੰਡੇ ਦੀ ਨੋਕ ਨਾਲ ਪੰਜ ਵਾਰੀ ਪਹਿਲੇ ਆਪਣੇ ਮੁਖਾਰਬਿੰਦ ਵਿਚ ਅੰਮ੍ਰਿਤ ਪਾ ਕਰ ਫੇਰ ਉਨ੍ਹਾਂ ਨੂੰ ਇਸ ਪ੍ਰਕਾਰ ਛਕਾਯਾ। ਪਹਿਲੇ ਪੰਜ ਪੰਜ ਚੁਲੇ ਛਕਾਏ, ਫੇਰ ਕੇਸਾਂ ਵਿਚ ਪਾਏ ਪੁਨਾਂ ਨੇਤ੍ਰਾਂ ਪੁਰ ਛਿੜਕਾਏ। ਹਰੇਕ ਚੁਲੇ ਨਾਲ ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ।" ਗੁਰੂ ਜੀ ਬੁਲਾਉਂਦੇ ਗਏ।

*-ਤਵਾਰੀਖ ਖਾਲਸਾ ਗੁਰੂ 10 ਹਿੱਸਾ 3*

ਇਸ ਤਰ੍ਹਾਂ ਪੁਰਾਤਨ ਸਿੱਖ ਇਤਿਹਾਸ ਨਾਲ ਸੰਬਧਿਤ ਗ੍ਰੰਥਾਂ ਵਿਚ ਪਏ ਹੋਏ ਵੇਰਵੇ ਖ਼ਾਲਸੇ ਦੀ ਸਾਜਣਾ ਬਾਰੇ ਸਪਸ਼ਟ ਕਰਦੇ ਹਨ ਕਿ

-ਪੰਥ ਖਾਲਸੇ ਦੀ ਸਾਜਣਾ ਦਸਮ ਪਾਤਸ਼ਾਹ ਨੇ 1699ਈ. ਦੀ ਵਸਾਖੀ ਨੂੰ ਸ੍ਰੀ ਕੇਸਗੜ੍ਹ ਸ੍ਰੀ ਅਨੰਦਪੁਰ ਸਾਹਿਬ ਕੀਤੀ।

-ਆਪ ਜੀ ਨੇ ਪਹਿਲਾਂ ਆਪ ਅੰਮ੍ਰਿਤ ਛਕਿਆ ਤੇ ਫਿਰ ਪੰਜਾਂ ਪਿਆਰਿਆਂ ਨੂੰ ਛਕਾਇਆ।

-ਪੰਜਾਂ ਪਿਆਰਿਆਂ ਦਾ ਬਾਣਾ ਸਫੈਦ ਸੀ।

# ਸਿਹਤ ਤੇ ਸੇਧ

ਕਿਸੇ ਮਹਾਪੁਰਸ਼ ਨੂੰ ਕਿਸੇ ਗੁਰਸਿੱਖ ਨੇ, ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ ਜਾਂ ਗੁਰੂ ਬਾਬਾ ਜੀ ਆਪ ਜੀ ਦੀ ਸਿਹਤ ਕਿਸ ਤਰ੍ਹਾਂ ਦੀ ਹੈ,ਉਹਨਾਂ ਨੇ ਬਚਨ ਕੀਤਾ, "ਮੇਰੀ ਸਿਹਤ ਤਾਂ ਠੀਕ ਹੈ, ਤੁਸੀਂ ਆਪਣੀ ਸੇਧ ਠੀਕ ਕਰੋ।" ਇਹ ਗੱਲ ਭਾਵੇਂ ਇੱਕ ਵਿਅਕਤੀ ਦੀ ਹੋਵੇ ਲੇਕਿਨ ਇਹ ਅਸਲ ਸੱਚਾਈ ਹੈ ਕਿ ਜੇ ਸਾਡੀ ਸੇਧ ਠੀਕ ਹੋਵੇਗੀ ਤਾਂ ਉਹ ਸਾਡੀ ਸਿਹਤ ਨਾਲੋਂ ਵੀ ਵੱਧ ਲਾਹੇਵੰਦ ਹੋਵੇਗੀ।

ਸਿਹਤ ਦਾ ਸਿੱਧਾ ਸੰਬੰਧ ਪੰਜ ਭੂਤਕ ਸਰੀਰ ਅਤੇ ਉਸ ਨੂੰ ਆਉਣ ਵਾਲੀਆਂ ਤਕਲੀਫ਼ਾਂ ਨਾਲ ਹੈ। ਕਦੀ ਖੰਘ ਲੱਗ ਜਾਂਦੀ ਹੈ, ਕਦੀ ਤਾਪ ਚੜ੍ਹ ਜਾਂਦਾ ਹੈ, ਕਦੀ ਕਿਸੇ ਦੁਰਘਟਨਾ ਵਿਚ ਕੋਈ ਸੱਟ ਲੱਗ ਜਾਂਦੀ ਹੈ ਜਾਂ ਕੋਈ ਸਾਨੂੰ ਨਾ ਸਮਝ ਆਉਣ ਵਾਲੀ ਕੋਈ ਨਾ-ਮੁਰਾਦ ਬਿਮਾਰੀ ਲੱਗ ਜਾਂਦੀ ਹੈ। ਕਈ ਵਾਰ ਤਾਂ ਕਿਸੇ ਰੋਗ ਨਾਲ ਸਾਡਾ ਵਾਸਤਾ ਨਹੀਂ ਹੁੰਦਾ, ਅਸੀਂ ਸਮਝਦੇ ਹਾਂ ਸਾਡੀ ਕੋਈ ਗ਼ਲਤੀ ਨਹੀਂ, ਕੋਈ ਬਦਪ੍ਰਹੇਜ਼ੀ ਨਹੀਂ ਕੀਤੀ ਫਿਰ ਵੀ ਪਤਾ ਨਹੀਂ ਕਿਉਂ ਮੰਜੀ 'ਤੇ ਪੈ ਗਏ ਹਾਂ। ਕਈ ਵਾਰ ਤਾਂ ਅਸੀਂ ਬਿਮਾਰੀ ਨੂੰ ਹੀ ਨਹੀਂ, ਮੌਤ ਨੂੰ ਵੀ ਸੱਦਾ ਦਿੰਦੇ ਹਾਂ। ਜੇ ਅਸੀਂ ਭੱਖ-ਅਭੱਖ ਖਾਵਾਂਗੇ, ਨਸ਼ੇ-ਪੱਤੇ ਕਰਾਂਗੇ ਤਾਂ ਸਹਿਜੇ ਹੀ ਅਸੀਂ ਮਿੱਠਾ ਜ਼ਹਿਰ ਲੈ ਰਹੇ ਹਾਂ, ਜਿਸ ਨਾਲ ਸਾਡੇ ਸਰੀਰ 'ਤੇ ਹੌਲੀ-ਹੌਲੀ ਅਸਰ ਹੋ ਰਿਹਾ ਹੈ ਪਰ ਜੇ ਸਿੱਧਾ ਜ਼ਹਿਰੀਲੀਆਂ ਚੀਜ਼ਾਂ ਖਾਵਾਂਗੇ, ਆਤਮਘਾਤ ਲਈ ਕੋਈ ਫਾਹਾ ਗਲ਼ ਵਿਚ ਪਾ ਲਵਾਂਗੇ ਜਾਂ ਕਿਸੇ ਗੋਲੀ ਦਾ ਸ਼ਿਕਾਰ ਹੋਣ ਲਈ ਤਿਆਰ ਹੋਵਾਂਗੇ ਜਾਂ ਫਿਰ ਬੜੀ ਤੇਜ਼ ਰਫ਼ਤਾਰ ਨਾਲ ਗੱਡੀ ਚਲਾਵਾਂਗੇ ਤਾਂ ਬਚਣਾ ਸਾਡੀ ਖ਼ੁਸ਼ਕਿਸਮਤੀ ਹੈ , ਇਕ ਕਰਾਮਾਤ। ਅਸੀਂ ਤਾਂ ਆਪਣੇ ਆਪ ਨੂੰ ਮਾਰਨ ਵਿਚ ਕੋਈ ਕਸਰ ਨਹੀਂ ਛੱਡੀ।

ਕੋਈ ਦੂਜਾ ਵੀ ਸਾਡੀ ਜਾਨ ਦਾ ਵੈਰੀ ਹੋ ਕੇ ਸਾਨੂੰ ਖ਼ਤਮ ਕਰਨ ਲਈ ਮਾਨਵ ਬੰਬ ਤੱਕ ਬਣ ਕੇ ਆ ਸਕਦਾ ਹੈ।

ਮਨੁੱਖ ਨੂੰ ਰੋਗਾਂ ਤੋਂ ਬਚਾਉਣ ਲਈ ਦਵਾ-ਦਾਰੂ ਹੈ, ਟੀਕੇ ਹਨ, ਓਪਰੇਸ਼ਨਾਂ ਦਾ ਪ੍ਰਬੰਧ ਹੈ ਪਰ ਉਸ ਨੇ ਜੋ ਕੁਝ ਆਪ ਕਰਨਾ ਹੁੰਦਾ ਹੈ, ਉਸ ਬਿਨਾ ਸਭ ਨਿਰਾਰਥਕ। ਜੇ ਸਾਡੀ ਸੋਧ ਠੀਕ ਹੋਵੇਗੀ ਤਾਂ ਅਸੀਂ ਉਹ ਕੁਝ ਖਾਵਾਂਗੇ ਜਿਹੜਾ ਸਿਹਤ ਲਈ ਲਾਹੇਵੰਦ ਹੋਵੇਗਾ ਅਤੇ ਇਸ ਤਰ੍ਹਾਂ ਵਿਚਰਾਂਗੇ ਜਿਸ ਨਾਲ ਨਾ ਸਾਡੀ ਜਾਨ ਨੂੰ ਖ਼ਤਰਾ ਹੋਵੇ, ਨਾ ਕਿਸੇ ਹੋਰ ਦੀ ਜਾਨ ਜਾਇਆ ਜਾਵੇ।

ਸਰੀਰਕ ਸਿਹਤ ਤਾਂ ਇੱਕ ਗੱਲ ਹੈ ਪਰ ਮਾਨਸਿਕ ਸਿਹਤ ਚੰਗੀ ਹੈ ਤਾਂ ਸਹੀ ਦਿਸ਼ਾ ਵੱਲ ਲੈ ਜਾਏਗੀ। ਜੇ ਖ਼ਰਾਬ ਹੈ ਤਾਂ ਸਾਨੂੰ ਭਟਕਾ ਦਏਗੀ । ਮਨ-ਬੁੱਧੀ ਨੂੰ ਖ਼ਰਾਬ ਕਰੇਗੀ। ਬੁੱਧੀ ਮਲੀਨ ਹੋ ਗਈ ਤਾਂ ਇੰਜ ਹੀ ਹੈ ਜਿਵੇਂ ਸਾਉਣ ਮਾਹ ਦੇ ਅੰਨ੍ਹੇ ਨੂੰ ਹਰਿਆ ਹੀ ਹਰਿਆ ਨਜ਼ਰ ਆਉਂਦਾ ਹੈ।

ਬਚਪਨ ਵਿਚ ਤਾਂ ਆਪਣੇ ਸੰਸਕਾਰਾਂ ਤੋਂ, ਮਾਪਿਆਂ ਤੋਂ, ਆਲੇ-ਦੁਆਲੇ ਤੋਂ ਸਿੱਖ ਕੇ ਸਹੀ ਸੇਧੇ ਤੁਰੇ ਜਾਣਾ ਹੁੰਦਾ ਹੈ ਪਰ ਫ਼ਰਕ ਉਦੋਂ ਪੈਂਦਾ ਹੈ ਜਦੋਂ ਅਸੀਂ ਹੁੰਦੜਹੇਲ ਹੁੰਦੇ ਹਾਂ ਉਦੋਂ ਅਸੀਂ ਸਮਝਦੇ ਹਾਂ ਕਿ ਪਰਮਾਤਮਾ ਨੇ ਇੱਕੋ ਬੰਦੇ ਨੂੰ ਹੀ ਅਕਲ ਦੇ ਕੇ ਭੇਜਿਆ ਹੈ, ਉਹ ਮੈਂ ਹਾਂ। ਮੇਰੇ ਵੱਡੇ ਵਡੇਰੇ, ਅਧਿਆਪਕ ਗੁਰੂ ਸਭ ਮੈਥੋਂ ਘੱਟ ਸਿਆਣੇ ਹਨ ਅਤੇ ਸਿਆਣਪ ਨੂੰ ਇਸ ਤਰ੍ਹਾਂ ਵਰਤਦੇ ਹਾਂ ਕਿ:

*ਆਪਿ ਨ ਦੇਹਿ ਚੁਰੂ ਭਰਿ ਪਾਨੀ*
*ਤਿਹ ਨਿੰਦਹਿ ਜਿਹ ਗੰਗਾ ਆਨੀ॥*

-ਭਗਤ ਕਬੀਰ

ਅਸੀਂ ਸਮਝਦੇ ਹਾਂ ਕਿ ਅਸੀਂ ਹੁਣ ਜਵਾਨ ਹੋ ਗਏ ਹਾਂ, ਸਿਆਣੇ ਹੋ ਗਏ ਹਾਂ, ਹੁਣ ਸਾਨੂੰ ਕਿਸੇ ਕੋਲੋਂ ਸਿੱਖ-ਮੱਤ ਲੈਣ ਦੀ ਲੋੜ ਨਹੀਂ।

ਕਿਤੇ ਕਿਤੇ ਸਾਡੀ ਬੁੱਧੀ ਉਤੇ ਪ੍ਰਸ਼ਨ ਚਿੰਨ੍ਹ ਲੱਗਦਾ ਨਜ਼ਰ ਆਉਂਦਾ ਹੈ ਤੇ ਅਸੀਂ ਕਿਸੇ ਮਾਪਦੰਡ ਤੇ ਪੂਰੇ ਨਹੀਂ ਉਤਰਦੇ।

ਦੁਨੀਆ ਨੂੰ ਪਤਾ ਲੱਗਦਾ ਹੈ ਕਿ ਅਸੀਂ ਪਲੱਸ ਟੂ (12ਵੀਂ) ਕਿੰਨੇ ਸਾਲਾਂ ਵਿਚ ਪਾਸ ਕੀਤੀ ਹੈ। ਗ੍ਰੈਜੂਏਸ਼ਨ ਦਾ ਬੰਦ ਬੂਹਾ ਕਿਉਂ ਨਹੀਂ ਖੋਹਲ ਸਕੇ, ਕੋਈ ਕਿਸੇ ਚੰਗੇ ਅਹੁਦੇ 'ਤੇ ਨਹੀਂ ਲੱਗ ਸਕਿਆ ਤਾਂ ਕਈ ਵਾਰ ਤਾਂ ਖਾਂਦੇ-ਪੀਂਦੇ, ਚੰਗੇ ਕਾਰ-ਵਿਹਾਰ ਵਾਲੇ ਸਮਰੱਥ ਮਾਪੇ ਵੀ ਇਹੋ ਜਿਹੇ ਬੱਚੇ ਦੀ ਹਉਮੈ ਨੂੰ ਪੱਠੇ ਪਾਓਂਦੇ ਹੋਏ ਕਹਿੰਦੇ ਹਨ, "ਕੋਈ ਗੱਲ ਨਹੀਂ, ਜੇ ਤੂੰ ਫ਼ੇਲ੍ਹ ਹੋ ਗਿਆ ਹੈਂ ਅਸੀਂ ਪੜ੍ਹੇ ਲਿਖੇ ਨੌਕਰ ਰੱਖ ਲਵਾਂਗੇ," ਇਸ ਤਰ੍ਹਾਂ ਦੀ ਹੱਲਾਸ਼ੇਰੀ ਸਾਡੀ ਸੋਧ ਨੂੰ ਹੋਰ ਕੁਰਾਹੇ ਪਾਉਂਦੀ ਹੈ। ਸਾਡੇ ਮਾਪੇ ਸਾਨੂੰ ਗ਼ਲਤ ਲੱਗਦੇ ਹਨ, ਅਧਿਆਪਕ ਵੈਰੀ ਲੱਗਦੇ ਹਨ, ਤੇ ਆਗੂ

ਬਿਲਕੁਲ ਹੀ ਨਹੀਂ ਭਾਉਂਦੇ। ਅਸੀਂ ਆਪ ਸਿਖ਼ਰ 'ਤੇ ਪਹੁੰਚਣਾ ਚਾਹੁੰਦੇ ਹਾਂ ਤੇ ਕਈ ਵਾਰ ਮਾਪਿਆਂ ਦੇ ਕੋਠੀ ਪਏ ਦਾਣੇ ਸਾਨੂੰ ਕਮਲਿਆਂ ਨੂੰ ਸਿਆਣੇ ਕਰ ਦਿੰਦੇ ਹਨ। ਅਸੀਂ ਸਕੀਮਾਂ ਬਣਾਉਂਦੇ ਹਾਂ, ਕੁਝ ਕਮਾਲ ਕਰਨ ਦੀਆ ਪਰ ਹੱਥ ਵਿਚ ਕਸਬ ਨਾ ਹੋਣ ਕਰਕੇ, ਕਿਤੇ ਦਾ ਤਜ਼ਰਬਾ ਨਾ ਹੋਣ ਕਰਕੇ ਅਸੀਂ ਦੁਨਿਆਵੀ ਤੌਰ ਤੇ ਧਨ-ਪਦਾਰਥ ਦੀ ਕਮਾਈ ਕਰਨ ਤੋਂ ਮਾਰ ਖਾਂ ਜਾਂਦੇ ਹਾਂ।

ਸਾਡੀ ਸਿਹਤ ਜਦੋਂ ਤੰਦਰੁਸਤ ਹੁੰਦੀ ਹੈ, ਅਸੀਂ ਉਸ ਨੂੰ ਸੇਧ ਦੇਣਾ ਚਾਹੁੰਦੇ ਹਾਂ, ਜਿਸ ਤੋਂ ਸੇਧ ਲੈਣੀ ਬਣਦੀ ਹੈ। ਕੁਦਰਤੀ ਤੌਰ 'ਤੇ ਜਿਹੜਾ ਸਾਥੋਂ ਉਮਰ ਵਿਚ ਵੱਡਾ ਹੈ, ਜੇ ਸਥਿਤੀਆਂ ਅਨੁਸਾਰ ਘਟ ਪੜ੍ਹਿਆ ਲਿਖਿਆ ਵੀ ਹੈ; ਜੇ ਸਾਡੇ ਵਾਂਗ ਉਸ ਕੋਲ ਪਿਓ ਦਾ ਕਮਾਇਆ ਜਾਂ ਅਣਕਮਾਇਆ ਬੇਅੰਤ ਧਨ ਵੀ ਨਹੀਂ ਹੈ, ਤਾਂ ਉਸ ਦਾ ਜ਼ਿੰਦਗੀ ਦਾ ਤਜ਼ਰਬਾ ਇਕ ਖ਼ਜ਼ਾਨਾ ਹੈ। ਅਸੀਂ ਜੇ ਤਾਂ ਉਸ ਖ਼ਜ਼ਾਨੇ ਨੂੰ ਮਾਲਾਮਾਲ ਕਰਨ ਦੀ ਕੋਸ਼ਿਸ਼ ਕਰਦੇ ਹਾਂ, ਤਾਂ ਸਹਿਜੇ ਹੀ ਜਾਗ ਲੱਗ ਸਕਦੀ ਹੈ। ਜੇ ਅਸੀਂ ਸਮਝਦੇ ਹਾਂ ਸਾਨੂੰ ਕਿਸੇ ਕੋਲੋਂ ਮੱਤ, ਮਦਦ ਲੈਣ ਦੀ ਲੋੜ ਨਹੀਂ ਤਾਂ ਸਾਨੂੰ ਭਵਿਖ ਵਿੱਚ ਵੇਖਣ ਵਾਲਾ ਹੀ ਦੱਸੇਗਾ ਕਿ ਅਸੀਂ ਕਿੰਨੇ ਭਟਕ ਗਏ ਹਾਂ।

ਮਨ ਦਿਮਾਗ਼ ਨੂੰ ਕੁਰਾਹੇ ਪਾਉਂਦਾ ਹੈ। ਸਰੀਰ ਉਸ ਅਨੁਸਾਰ ਅਮਲ ਕਰਦਾ ਹੈ। ਸੋ ਮਨ ਨੂੰ ਕਾਬੂ ਕਰਨਾ ਹੈ। ਇਸ ਨੂੰ ਸਮਝਾਉਣਾ ਹੈ।

***ਮਨ ਮੇਰੇ ਭੂਲੇ ਕਪਟੁ ਨ ਕੀਜੈ॥***
***ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥***

**-ਭਗਤ ਕਬੀਰ**

ਮਨ ਹਾਥੀ ਵਾਂਗ ਜੇ ਫ਼ੈਲਿਆ ਰਹੇ, ਤਾਂ ਇਸ ਨੂੰ ਅੰਕੁਸ਼ ਮਾਰ ਕੇ ਕਾਬੂ ਕਰਨ ਦੀ ਲੋੜ ਹੈ। ਜੇ ਮਨ ਆਖੇ, ਹਟ ਜਾਓ ਪਰ੍ਹਾਂ, ਹੁਣ ਮੇਰੀ ਵਾਰੀ ਹੈ, ਤਾਂ ਸੁਖਾਵੇਂ ਸਿੱਟੇ ਦੀ ਆਸ ਘੱਟ ਕੀਤੀ ਜਾ ਸਕਦੀ ਹੈ।

ਸੁਖਾਵੇਂ ਸਿੱਟੇ ਕੱਢਣ ਵਿੱਚ ਸਾਡੀ ਸੋਚ ਸਾਡੀ ਬਿਰਤੀ, ਸਾਡੀ ਭਾਵਨਾ, ਸਾਡੀ ਸਮਰੱਥਾ ਦਾ ਹੱਥ ਹੈ। ਜੇ ਅਸੀਂ ਅਹਿਮ ਬ੍ਰਹਮ-ਹਸਤੀ ਕਹਿੰਦੇ ਹਾਂ, ਜੇ ਅਸੀਂ ਦੂਜਿਆਂ ਨੂੰ ਛੋਟਾ ਜਾਣਦੇ ਹਾਂ, ਉਹਨਾਂ ਤੇ ਈਰਖਾ ਕਰਦੇ ਹਾਂ, ਵੈਰ-ਵਿਰੋਧ ਵਧਾਉਂਦੇ ਹਾਂ, ਦੂਜੇ ਦੇ ਨੁਕਸ ਅਤੇ ਗ਼ਲਤੀਆਂ ਵਧਾ ਚੜ੍ਹਾਅ ਕੇ ਪੇਸ਼ ਕਰਦੇ ਹਾਂ, ਤਾਂ ਸਾਡੀ ਸੇਧ ਠੀਕ ਕਰਨ ਦੀ ਲੋੜ ਹੈ। ਘਰ ਵਿਚ ਵੀ ਮਾਪਿਆਂ ਦਾ ਸਾਰੇ ਬੱਚਿਆਂ ਨਾਲ ਇੱਕੋ ਜਿਹਾ ਪਿਆਰ ਨਹੀਂ ਹੁੰਦਾ, ਜਾਂ ਸਾਰੇ ਬੱਚਿਆਂ ਦਾ ਆਪਸ ਵਿੱਚ ਇੱਕੋ ਜਿਹਾ ਪਿਆਰ ਨਹੀਂ ਹੁੰਦਾ। ਇਹ ਕਈ ਵਾਰ ਕੁਦਰਤੀ ਹੈ ਅਤੇ ਇਸ ਦੇ ਕਾਰਨ ਮਨੋਵਿਗਿਆਨਕ ਵੀ ਹਨ ਪਰ ਇਹਨਾਂ ਤੋਂ ਨਕਾਰਾਤਮਕ ਬਿਰਤੀਆਂ

ਦਾ ਬਾਗ ਨਹੀਂ ਲੱਗਣਾ ਚਾਹੀਦਾ। ਅਸੀਂ ਦੂਜੇ ਦੇ ਕੰਮ 'ਤੇ ਕਿੰਤੂ ਪ੍ਰੰਤੂ ਕਰਦੇ ਰਹੀਏ, ਤਾਂ ਸਾਡੀ ਸੇਧ ਕਿਸ ਤਰ੍ਹਾਂ ਠੀਕ ਹੋਵੇਗੀ!

ਜੇ ਅਸੀਂ ਜਿਸ ਸ਼ਕਤੀ ਕੋਲੋਂ ਅਧਿਆਤਮਿਕ ਸੇਧ ਲੈਣੀ ਹੈ, ਉਸ ਨੂੰ ਹੀ ਮੱਤ ਦੇਣ ਬਾਰੇ ਸੋਚਣ ਲੱਗੀਏ, ਤਾਂ ਸਾਨੂੰ ਸਿਆਣਾ ਕੌਣ ਕਹੇਗਾ। ਇਹ ਅਸਿੱਧੇ ਰੂਪ ਵਿੱਚ ਮੱਤ ਦੇਣਾ ਹੀ ਹੈ ਜਦੋਂ ਅਸੀਂ ਕਹਿੰਦੇ ਹਾਂ ਕਿ ਸਤਿਗੁਰੂ, ਬਾਬੇ ਜਾਂ ਆਗੂ ਦੇ ਸੇਵਕ ਠੀਕ ਨਹੀਂ, ਉਹਨਾਂ ਦੇ ਆਗੂ ਠੀਕ ਨਹੀਂ, ਉਹਨਾਂ ਦੇ ਪਹਿਰੇਦਾਰ ਠੀਕ ਨਹੀਂ ਜਾਂ ਉਹਨਾਂ ਦੇ ਹੋਰ ਨਿਕਟਵਰਤੀ ਵਿਅਕਤੀ ਠੀਕ ਨਹੀਂ। ਅਸੀਂ ਉਹਨਾਂ ਨੂੰ ਕੱਢ ਕੇ ਕੋਈ ਹੋਰ ਉਥੇ ਬਿਠਾਉਣ ਦੀਆਂ ਘਾੜਤਾਂ ਘੜ ਸਕਦੇ ਹਾਂ ਪਰ ਸਹੀ ਸੇਧ ਵਾਲਾ ਇੰਜ ਨਹੀਂ ਸੋਚਦਾ। ਉਸ ਨੂੰ ਪਤਾ ਹੈ ਕਿ ਕੋਈ ਧੱਕੇ ਨਾਲ ਆ ਕੇ ਕਿਸੇ ਦਾ ਸੇਵਾਦਾਰ ਨਹੀਂ ਬਣ ਸਕਦਾ, ਸਲਾਹਕਾਰ ਨਹੀਂ ਬਣ ਸਕਦਾ ਜਾਂ ਕਿਸੇ ਹੋਰ ਜ਼ੁੰਮੇਵਾਰੀ ਨੂੰ ਨਹੀਂ ਸੰਭਾਲ ਸਕਦਾ। ਕੋਈ ਥਾਂ ਉਸ ਨੂੰ ਤਾਂ ਹੀ ਮਿਲੇਗੀ, ਜਿਸਦੀ ਉਸ ਨੂੰ ਲੋੜ ਹੈ, ਜਿਸ 'ਤੇ ਉਸ ਦੀ ਨਜ਼ਰ ਸਵੱਲੀ ਹੈ। ਐਸੇ ਵਿਅਕਤੀ ਨੂੰ ਉਹ ਆਗੂ ਕੰਮ ਛੁਡਾ ਕੇ ਵੀ ਆਪਣੇ ਕੋਲ ਲਾ ਸਕਦਾ ਹੈ। ਨੌਕਰੀ ਛੁਡਵਾ ਕੇ ਵੀ ਉਸ ਕੋਲੋਂ ਕੋਈ ਸੇਵਾ ਲਈ ਜਾ ਸਕਦੀ ਹੈ। ਕਿਸੇ ਨੌਕਰੀ ਕਰਦੇ ਨੂੰ ਵੀ ਕੋਈ ਕੰਮ ਸੌਂਪਿਆ ਜਾ ਸਕਦਾ ਹੈ। ਜੇ ਅਸੀਂ ਆਪਣੇ ਆਪ ਨੂੰ ਕਿਸੇ ਸੇਵਾ ਦੇ, ਕਿਸੇ ਚੌਧਰ ਦੇ ਜਾਂ ਕਿਸੇ ਕੰਮ ਦੇ ਯੋਗ ਸਮਝਦੇ ਹਾਂ ਤਾਂ ਅਸੀਂ ਅਰਜ਼ ਕਰ ਸਕਦੇ ਹਾਂ ਕਿ ਸਾਨੂੰ ਸੇਵਾ ਬਖਸ਼ੀ ਜਾਏ, ਪ੍ਰਵਾਨਗੀ ਮਿਲ ਗਈ ਤਾਂ ਵਾਹ! ਵਾਹ! ਨਹੀਂ ਤਾਂ ਸੱਚੇ ਸਿੱਖ ਜਾਂ ਪੈਰੋਕਾਰ ਵਾਂਗ ਪਿਛਾਂਹ ਹੋ ਕੇ ਬਹਿਣਾ ਹੀ ਫਬਦਾ ਹੈ। ਇਸ ਲਈ ਸਾਨੂੰ ਦੂਜਿਆਂ ਨੂੰ ਸੁਧਾਰਨ ਤੇ ਅੱਗੇ ਆਉਣ ਦਾ ਸੱਦਾ ਦੇਣ ਦੀ ਲੋੜ ਨਹੀਂ, ਸਗੋਂ ਆਪਣੇ ਆਪ ਨੂੰ ਠੀਕ ਕਰਨ ਦੀ ਲੋੜ ਹੈ।

ਕਿਸੇ ਹੋਰ ਤੋਂ ਵੱਧ ਇਸ ਦਾ ਅਹਿਸਾਸ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਨੂੰ ਵੱਧ ਹੋ ਸਕਦਾ ਹੈ ਜਾਂ ਕਿਸੇ ਹੋਰ ਆਗੂ ਜਾਂ ਉੱਚੇ ਅਧਿਕਾਰੀ ਨਾਲ ਕੰਮ ਕਰਨ ਵਾਲੇ ਨੂੰ ਕਿਉਂਕਿ ਉਸਨੂੰ ਅੱਗੋਂ ਹੁੰਗਾਰਾ ਮਿਲ ਸਕਦਾ ਹੈ। ਨੇਤਰਾਂ ਨਾਲ, ਹੋਠਾਂ ਨਾਲ, ਕਿਸੇ ਇਸ਼ਾਰੇ ਨਾਲ, ਬੋਲਾਂ ਨਾਲ ਜਾਂ ਉਸ ਵਲੋਂ ਕੰਡ 'ਤੇ ਦਿੱਤੀ ਥਾਪੀ ਨਾਲ। ਸਾਨੂੰ ਤਾਂ ਇਹ ਪੱਲੇ ਬੰਨ੍ਹਣਾ ਹੀ ਸੋਭਦਾ ਹੈ।

***ਸਾਹਿਬ ਸੇਤੀ ਹੁਕਮੁ ਨ ਚਲੈ***
***ਕਹੀ ਬਣੈ ਅਰਦਾਸਿ॥***

ਇਹ ਭਾਵਨਾ ਵੀ ਇਕ ਦਿਨ ਵਿਚ ਨਹੀਂ ਬਣਦੀ। ਹਾਂ, ਕੋਸ਼ਿਸ਼ ਕਰੀਏ ਤਾਂ ਬਣਨ ਲੱਗ ਜਾਂਦੀ ਹੈ। ਕੋਸ਼ਿਸ਼ ਕਰਨ ਵਾਸਤੇ ਸਾਨੂੰ ਉਸੇ ਪ੍ਰਯੋਗ ਵਿਚ ਪੈਣਾ ਪਏਗਾ ਤਾਂ ਹੀ ਸਾਡੀ ਸੇਧ ਠੀਕ ਹੋਣ ਦੀ ਸੰਭਾਵਨਾ ਹੈ।

# ਮਾਪਿਆਂ ਦੀ ਮਹਿਮਾ

ਸੰਸਾਰ ਵਿਚ ਜੀਵ ਦੇ ਪੈਦਾ ਹੋਣ ਵਾਸਤੇ ਮਾਤਾ ਪਿਤਾ ਦਾ ਹੋਣਾ ਜ਼ਰੂਰੀ ਹੈ ਭਾਵੇਂ ਚਾਰ ਪ੍ਰਕਾਰ ਜੀਵ ਪੈਦਾ ਹੁੰਦੇ ਹਨ। ਆਂਡੇ ਤੋਂ, ਜੇਰ ਤੋਂ, ਪਸੀਨੇ ਤੋਂ ਤੇ ਆਪੇ ਹੀ, ਉਤਭੁਜ। ਸਰਵੋਤਮ ਪ੍ਰਾਣੀ ਮਨੁੱਖ ਦੀ ਉਤਪਤੀ ਬਾਰੇ ਵੀ ਬਾਣੀ ਵਿਚ ਲਿਖਿਆ ਹੈ

*ਮਾਤ ਪਿਤਾ ਬਿਨੁ ਬਾਲ ਨ ਹੋਈ॥*

**-ਭਗਤ ਕਬੀਰ**

ਇਸ ਦਾ ਮਤਲਬ ਬੱਚੇ ਤੇ ਮਾਤਾ ਪਿਤਾ ਵਿਚ ਇੱਕ ਪੀੜ੍ਹੀ ਦਾ ਅੰਤਰ ਹੈ। ਉਸ ਅੰਤਰ ਨੂੰ ਅਤੇ ਉਸ ਪ੍ਰਤੀ ਰੱਖੀ ਜਾਣ ਵਾਲੀ ਭਾਵਨਾ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਮਨੁੱਖ ਨੂੰ ਆਪਣੇ ਮਾਪਿਆਂ ਪ੍ਰਤੀ ਕ੍ਰਿਤਗਤਾ ਪ੍ਰਗਟ ਕਰਨ ਲਈ ਉਹਨਾਂ ਦੀ ਮਹਿਮਾ ਦਾ ਧਿਆਨ ਰੱਖਣਾ ਬਣਦਾ ਹੈ।

ਜਦੋਂ ਤੱਕ ਮਨੁੱਖ ਬਾਲ ਰੂਪ ਵਿਚ ਹੈ ਅਤੇ ਆਪਣੇ ਪੈਰਾਂ 'ਤੇ ਖੜ੍ਹਾ ਨਹੀਂ ਹੋਇਆ, ਉਦੋਂ ਤੱਕ ਮਾਪੇ ਉਸ ਦਾ ਧਿਆਨ ਰੱਖਦੇ ਹਨ। ਉਸ ਨੂੰ ਪਾਲਦੇ, ਸੰਭਾਲਦੇ, ਬੋਲਣਾ, ਉਂਗਲ ਫੜ ਕੇ ਤੁਰਨਾ ਸਿਖਾਉਂਦੇ ਹਨ, ਉਸ ਨੂੰ ਲਾਡ ਲਡਾਉਂਦੇ ਹਨ, ਉਸ ਨੂੰ ਸਹਿਜੇ ਹੀ ਸਮਾਜ, ਧਰਮ, ਸੱਭਿਆਚਾਰ ਵਿੱਚ ਵਿਚਰਨ ਦੀ ਸੋਝੀ ਦਿੰਦੇ ਹਨ। ਉਸ ਨੂੰ ਪੜ੍ਹਾਉਂਦੇ ਲਿਖਾਉਂਦੇ ਹਨ, ਕੰਮਕਾਰ ਲਈ ਉਸ ਦੇ ਹੱਥ ਸਿੱਧੇ ਕਰਦੇ ਕਰਾਉਂਦੇ ਹਨ ਅਤੇ ਉਸ ਨੂੰ ਰੋਟੀ ਕਮਾਉਣ ਜੋਗਾ ਹੋਣ 'ਤੇ ਖ਼ੁਸ਼ੀ ਤੇ ਮਾਣ ਮਹਿਸੂਸ ਕਰਦੇ ਹਨ। ਇਕ ਕਹਾਵਤ ਹੈ ਕਿ ਜਦੋਂ ਪਿਓ ਦੀ ਜੁੱਤੀ ਪੁੱਤਰ ਨੂੰ ਪੂਰੀ ਆ ਜਾਏ ਤਾਂ ਉਸ ਨੂੰ ਆਪਣੇ ਜਿੱਡਾ ਹੀ ਸਮਝਣਾ ਚਾਹੀਦਾ ਹੈ। ਭਾਵ ਸਰੀਰਕ ਅਤੇ ਬੌਧਿਕ ਪੱਖੋਂ ਨੌਜਵਾਨ ਹੋਏ ਬਾਲ ਨਾਲ, ਉਹ ਲੜਕੀ ਹੋਵੇ ਜਾਂ ਲੜਕਾ ਮਾਪੇ ਸਲਾਹ ਮਸ਼ਵਰਾ ਅਤੇ ਗੱਲਬਾਤ ਕਰ ਸਕਦੇ ਹਨ।

ਬਾਲਕ, ਬੱਚੇ-ਬੱਚੀ ਪ੍ਰਤੀ ਮਾਪਿਆਂ ਦੀ ਅਗਲੀ ਜ਼ੁੰਮੇਵਾਰੀ ਉਸ ਦਾ ਘਰ ਬਣਾਉਣ ਦੀ ਹੁੰਦੀ ਹੈ। ਲੜਕੇ ਜਾਂ ਲੜਕੀ ਲਈ ਜੀਵਨ ਸਾਥੀ ਲੱਭਣ ਦੀ ਚਿੰਤਾ ਬੱਚੇ ਦੇ ਵਿਆਹ ਬਾਅਦ ਹੀ ਮੁੱਕਦੀ ਹੈ। ਭਾਵੇਂ ਮਾਪੇ ਅਜੇ ਇਸ ਜੋਗੇ ਹੁੰਦੇ ਹਨ ਕਿ ਆਪਣੀ ਕਾਇਆ ਆਪ-ਸਾਧ ਸੱਕਣ ਅਤੇ ਕਾਰ-ਵਿਹਾਰ ਕਰ ਸਕਣ ਫਿਰ ਵੀ ਇਸ ਸਮੇਂ ਉਹਨਾਂ ਦੀ ਅਗਲੀ ਪੀੜ੍ਹੀ ਦੀ ਜ਼ੁੰਮੇਵਾਰੀ ਸ਼ੁਰੂ ਹੋ ਜਾਂਦੀ ਹੈ ਕਿ ਉਹ ਇਸ ਬਾਰੇ ਸੁਚੇਤ ਰਹਿਣ ਕਿ ਮਾਪਿਆਂ ਦੀ ਮਹਿਮਾ ਕਿਵੇਂ ਵਧਦੀ ਹੈ।

ਮਾਪਿਆਂ ਦੀ ਮਹਿਮਾ ਵਧਾਉਣ ਵਿੱਚ ਬਹੁਤ ਵੱਡਾ ਹਿੱਸਾ ਮਾਪਿਆਂ ਪ੍ਰਤੀ ਆਗਿਆਕਾਰ ਹੋਣ ਦਾ ਹੁੰਦਾ ਹੈ, ਕਈ ਵਾਰ ਜਵਾਨੀ ਦੇ ਜੋਸ਼ ਵਿਚ ਨੌਜਵਾਨ ਭੁੜਕ ਡੰਡਿਓਂ ਪਾਰ ਹੋ ਜਾਂਦੇ ਹਨ। ਉਹ ਸਮਝਦੇ ਹਨ ਕਿ ਸਾਨੂੰ ਹੀ ਸਭ ਕੁਝ ਆਉਂਦਾ ਹੈ। ਮਾਪੇ ਸਾਡੇ ਸਾਮ੍ਹਣੇ ਕੁਝ ਵੀ ਨਹੀਂ। ਉਹ ਇਹ ਭੁੱਲ ਜਾਂਦੇ ਹਨ ਕਿ ਉਹਨਾਂ ਦੀ ਤਾਂ ਹੋਂਦ ਹੀ ਮਾਪਿਆਂ ਕਰਕੇ ਹੈ। ਜੇ ਕੁਝ ਉਹਨਾਂ ਪ੍ਰਤੀ ਕਰਦੇ ਹਨ, ਇਹ ਕੋਈ ਅਹਿਸਾਨ ਨਹੀਂ। ਜੇ ਉਹ ਉਹਨਾਂ ਪ੍ਰਤੀ ਖਰ੍ਹਵਾ ਬੋਲਦੇ ਹਨ ਅਸੁਖਾਵੇਂ ਸ਼ਬਦ ਵਰਤਦੇ ਹਨ, ਜਵਾਨੀ ਦੇ ਜੋਸ਼ ਤੇ ਹਿੱਕ ਦੇ ਜ਼ੋਰ ਨਾਲ ਉਹਨਾਂ ਉਤੇ ਆਪਣੀ ਗੱਲ ਥੋਪਣਾ ਚਾਹੁੰਦੇ ਹਨ ਤਾਂ ਇਸ ਨਾਲ ਉਹ ਆਪ ਵੀ ਦੁਖੀ ਤੇ ਪ੍ਰੇਸ਼ਾਨ ਹੁੰਦੇ ਹਨ। ਮਾਪੇ ਫਿਰ ਵੀ ਸਹਿਜ ਹੀ ਉਹਨਾਂ ਨੂੰ ਸਮਝਾਉਂਦੇ ਹਨ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ*
*ਜਿਨ ਕੇ ਬਡੇ ਜਣੇ ਬਡੀਰੇ ਤੁਮ ਹਉ*
*ਤਿਨ ਸਿਉ ਝਗਰਨ ਪਾਪ॥*

**ਮਹਲਾ-4**

ਝਗੜਾ ਤਾਂ ਉਦੋਂ ਹੀ ਹੁੰਦਾ ਹੈ ਜਦੋਂ ਮਾਣ ਸਨਮਾਨ ਦੀ ਥਾਂ 'ਤੇ ਹਉਮੈ ਹੰਕਾਰ ਭਾਰੂ ਹੋ ਜਾਂਦਾ ਹੈ।

ਮਾਪਿਆ ਦੀ ਸਦਾ ਰੀਝ ਹੁੰਦੀ ਹੈ ਕਿ ਉਹਨਾਂ ਦੇ ਬੱਚੇ ਉਹਨਾਂ ਨਾਲੋਂ ਚੰਗੇ ਬਣਨ, ਸਿਆਣੇ ਬਣਨ, ਤਰੱਕੀ ਕਰਨ, ਕਿਸੇ ਵੀ ਕਾਰਨ ਕਰਕੇ ਜੋ ਉਹ ਪ੍ਰਾਪਤ ਨਹੀਂ ਕਰ ਸਕੇ, ਬੱਚੇ ਪ੍ਰਾਪਤ ਕਰਨ। ਉਹਨਾਂ ਵਿਚ ਹੀ ਉਹ ਆਪਣਾ ਭਵਿੱਖ ਵੇਖਦੇ ਹਨ। ਉਹਨਾਂ ਦੀ ਸਦਾ ਹੀ ਇਹ ਭਾਵਨਾ ਹੁੰਦੀ ਹੈ ਕਿ ਉਹ ਆਪਣੇ ਬੱਚਿਆਂ ਦੇ ਹੱਥਾਂ ਵਿਚ ਜਾਣ ਪਰ ਜੇ ਕਿਸੇ ਕਾਰਨ ਇਸ ਦੇ ਉਲਟ ਹੋ ਜਾਏ ਤਾਂ ਮਾਪਿਆਂ ਨੂੰ ਕਿੰਨੀ ਤਕਲੀਫ਼ ਹੁੰਦੀ ਹੈ ਓਹੀ ਸਮਝ ਸਕਦੇ ਹਨ।

ਬੱਚਿਆਂ ਦਾ ਤੁਰ ਜਾਣਾ ਬੇਬਸੀ ਵੀ ਹੋ ਸਕਦੀ ਹੈ, ਕਿਸੇ ਮਾਰੂ ਬਿਮਾਰੀ ਕਰਕੇ ਜਾਂ ਕਿਸੇ ਕੁਦਰਤੀ ਆਫ਼ਤ ਕਰਕੇ ਪਰ ਜਿਹੜੇ ਬੱਚੇ ਮਾਪਿਆਂ ਦੀ ਗੱਲ ਨਾ

ਮੰਨ ਕੇ ਮੌਤ ਵੱਲ ਕਦਮ ਵਧਾ ਰਹੇ ਹੁੰਦੇ ਹਨ, ਉਹ ਨਾ ਆਪਣਾ ਭਲਾ ਸੋਚਦੇ ਹਨ, ਨਾ ਮਾਪਿਆਂ ਦਾ। ਜੇ ਕੋਈ ਨਸ਼ਈ-ਵਿਸ਼ਈ ਬੱਚਾ ਘਟਦਾ ਘਟਦਾ ਘਟ ਜਾਏ ਅਤੇ ਆਪਣੀ ਜਵਾਨੀ ਗਾਲ਼ ਦਏ ਤਾਂ ਇਸ ਦਾ ਕਿਸ ਨੂੰ ਲਾਭ! ਜੇ ਕੋਈ ਜਵਾਨੀ ਦੇ ਨਸ਼ੇ ਵਿਚ ਅਤੇ ਨਾਲ ਹੀ ਨਸ਼ੀਲੇ ਪਦਾਰਥਾਂ ਦੇ ਨਸ਼ੇ ਵਿਚ ਸਕੂਟਰ, ਕਾਰ ਨੂੰ ਤੇਜ਼ ਚਲਾਉਂਦਿਆਂ ਹੋਇਆਂ ਲਾਲ ਬੱਤੀਆਂ ਲੰਘਦਾ ਹੋਇਆ ਕਿਸੇ ਦੁਰਘਟਨਾ ਦਾ ਸ਼ਿਕਾਰ ਹੋ ਜਾਏ, ਤਾਂ ਉਸ ਦੀ ਫੂੜ੍ਹੀ 'ਤੇ ਬੈਠਿਆਂ ਹੋਇਆਂ ਮਾਪਿਆਂ ਦੀ ਵੀ ਮਹਿਮਾ ਘਟਦੀ ਹੈ।

ਮਾਪਿਆਂ ਦੀ ਮਹਿਮਾ ਹਰ ਉਸ ਬੱਚੇ ਦੀ ਕਰਤੂਤ ਨਾਲ ਘਟਦੀ ਹੈ ਜਿਹੜਾ ਮਾਪਿਆਂ ਦੇ ਚੰਗੇ ਕਰਮ ਛੱਡ ਕੇ ਮਾੜੀ ਸੰਗਤ ਵਿਚ ਪੈ ਕੇ ਮਾੜੇ ਕਰਮ ਕਰਨ ਲਗਦਾ ਹੈ। ਕਿਸੇ ਗੁਰਸਿੱਖ ਦਾ ਬੱਚਾ ਸਿਰ ਮੁਨਾ ਦਿੰਦਾ ਹੈ, ਨਸ਼ੇ-ਪੱਤੇ ਕਰਦਾ ਹੈ, ਚੋਰੀ-ਯਾਰੀ ਕਰਦਾ ਹੈ, ਠੱਗੀ-ਠੋਰੀ ਕਰਦਾ ਹੈ, ਕਦੀ ਜੇਲ੍ਹ ਦੀ ਹਵਾ ਖਾਂਦਾ ਹੈ, ਕਦੀ ਆਲੇ-ਦੁਆਲੇ ਵਿਚ ਘਿਰਨਾ ਅਤੇ ਨਫ਼ਰਤ ਦਾ ਵਾਤਾਵਰਨ ਹੰਢਾਉਂਦਾ ਹੈ ਇਹ ਸਾਰਾ ਕੁਝ ਇਕ ਦਿਨ ਵਿਚ ਨਹੀਂ ਹੁੰਦਾ। ਇਹ ਤਾਂ ਮਾੜੀ ਸੰਗਤ ਦਾ ਹੀ ਅਸਰ ਹੁੰਦਾ ਹੈ ਅਤੇ ਪਿਛੇ ਜਿਹੇ ਇੱਕ ਬੰਦਾ ਮਿਲਿਆ। ਉਸ ਨੇ ਦੱਸਿਆ ਕਿ ਉਸ ਦੇ ਪਿੰਡ ਦੀ ਪਛਾਣ ਕੂਕਿਆਂ ਦਾ ਪਿੰਡ ਕਰਕੇ ਸੀ ਔਰ ਕੂਕਿਆਂ ਵਿਚ ਉਸਦੇ ਦਾਦਾ ਸੁੰਦਰ ਸਿੰਘ ਕੂਕਾ ਖ਼ਾਸ ਥਾਂ ਰੱਖਦੇ ਸਨ ਪਰ ਉਸ ਦਾਦੇ ਦੇ ਪੋਤਰੇ ਪੜਪੋਤਰੇ ਕਿਸ ਰਾਹ ਪੈ ਗਏ ਹਨ, ਵੇਖਿਆਂ ਹੀ ਬਣਦਾ ਹੈ।

ਨਾਮਧਾਰੀ ਸਿੱਖਾਂ ਨੂੰ, ਸਿੱਖਾਂ ਵਿਚ ਸੁੱਚ-ਪਵਿੱਤਰਤਾ ਦੇ ਪ੍ਰਤੀਕ, ਨਾਮਧਾਰੀ ਬਾਣੇ ਦੇ ਅਭਿਲਾਸ਼ੀ, ਦਰਸ਼ਨੀ ਸਿੱਖਾਂ ਕਰਕੇ ਜਾਣਿਆ ਜਾਂਦਾ ਹੈ ਪਰ ਜੇ ਕੋਈ ਕਹਿ ਦੇਵੇ ਕਿ ਫਲਾਣੇ ਸੰਤ ਦਾ ਪੁੱਤਰ ਦਾੜ੍ਹੀ ਮੁੰਨਦਾ ਹੈ, ਸਮਗਲਿੰਗ ਕਰਦਾ ਹੈ ਜਾਂ ਕਿਸੇ ਹੋਰ ਸਾਧੂ ਸੰਤ, ਸੂਬੇ ਆਗੂ ਪ੍ਰਧਾਨ ਸਕੱਤਰ ਦਾ ਬੱਚਾ ਮਾੜੀ ਸੰਗਤ ਵਿਚ ਪੈ ਗਿਆ ਹੈ, ਤਾਂ ਭਾਵੇਂ ਉਸ ਦਾ ਇਹ ਕਹਿਣਾ ਝੂਠ ਹੀ ਹੋਵੇ ਇਕ ਵਾਰ ਤਾਂ ਕੰਨ੍ਹ ਖੜ੍ਹੇ ਹੋ ਜਾਂਦੇ ਹਨ, ਨਾਲੇ ਚੰਗੀ ਗੱਲ 'ਤੇ ਕੋਈ ਇਤਬਾਰ ਨਹੀਂ ਕਰਦਾ ਮਾੜੀ ਗੱਲ ਦੀ ਖੰਭਾਂ ਦੀ ਡਾਰ ਬਣਾਉਂਦੀ ਹੈ। ਇਹ ਕਿਸੇ ਵੀ ਆਗੂ ਮਹਾ ਪੁਰਸ਼ ਦੇ ਬੱਚੀ-ਬੱਚੇ ਦੀ ਮਿਸਾਲ ਹੋ ਸਕਦੀ ਹੈ। ਇਹ ਸਥਿਤੀ ਕਿਸੇ ਹੋਰ ਗੁਰੂ ਬਾਬੇ, ਆਚਾਰੀਆ, ਸੰਤ ਬਾਬੇ ਦੀ ਔਲਾਦ ਜਾਂ ਪੈਰੋਕਾਰਾਂ ਦੀ ਵੀ ਹੋ ਸਕਦੀ ਹੈ।

ਇਹ ਤਾਂ ਸੱਚ ਹੈ ਕਿ ਮਾਪਿਆਂ ਨੇ ਸਦਾ ਸਾਥ ਨਹੀਂ ਨਿਭਣਾ ਹੁੰਦਾ ਜਿਹੜਾ ਇਕ ਪੀੜ੍ਹੀ ਦਾ ਫ਼ਰਕ ਹੈ, ਉਹਨਾਂ ਤੁਰ ਵੀ ਪਹਿਲਾਂ ਹੀ ਜਾਣਾ ਹੁੰਦਾ ਹੈ। ਸ਼ੇਖ ਫ਼ਰੀਦ ਜੀ ਇਸ ਅਟੱਲ ਸਚਾਈ ਨੂੰ ਬੜੇ ਸਪਸ਼ਟ ਸ਼ਬਦਾਂ ਵਿਚ ਪੇਸ਼ ਕਰਦੇ ਹਨ-

*ਫਰੀਦਾ ਕਿਥੈ ਤੈਡੇ ਮਾਪਿਆ*
*ਜਿਨ੍ੀ ਤੂ ਜਣਿਓਹਿ॥*

ਜੇ ਜਣਨਹਾਰੇ ਨਹੀਂ ਰਹੇ ਤਾਂ ਉਹਨਾਂ ਦੇ ਜਾਣ ਤੋ ਬਾਅਦ ਉਹਨਾਂ ਪ੍ਰਤੀ ਬੱਚਿਆਂ ਦਾ ਕੀ ਫ਼ਰਜ਼ ਬਣਦਾ ਹੈ? ਉਹਨਾਂ ਦੇ ਕੀਤੇ ਕੰਮ ਨੂੰ ਅੱਗੇ ਵਧਾਉਣਾ ਜਾਂ ਘਟਾਉਣਾ ਹੈ।

ਜਾਣ ਬਾਰੇ ਤਾਂ ਸੰਸਾਰ ਦਾ ਨੇਮ ਹੈ। ਆਮ ਤੌਰ ਉੱਤੇ ਭੋਗ ਤੱਕ ਉਸ ਬੰਦੇ ਦੀਆਂ ਗੱਲਾਂ-ਬਾਤਾਂ ਹੁੰਦੀਆਂ ਹੀ ਹਨ। ਆਮ ਕਰਕੇ ਕਿਹਾ ਜਾਂਦਾ ਹੈ ਚਲੇ ਗਏ ਬੰਦੇ ਦੀ ਉਮਰ ਜ਼ਿਆਦਾ ਤੋਂ ਜ਼ਿਆਦਾ ਵਰ੍ਹੀਣੇ ਤੱਕ ਹੀ ਹੁੰਦੀ ਹੈ। ਉਸ ਤੋਂ ਬਾਅਦ ਸ਼ਾਇਦ ਹੀ ਕੋਈ ਯਾਦ ਕਰੇ ਪਰ ਕਈ ਉਹਨਾਂ ਦੇ ਜਾਣ ਤੋਂ ਪਹਿਲਾਂ ਹੀ ਉਹਨਾਂ ਦਾ ਭੋਗ ਪਾ ਦਿੰਦੇ ਹਨ। ਜ਼ਮੀਨ ਜਾਇਦਾਦ ਤੋਂ, ਘਰਾਂ, ਫੈਕਟਰੀਆਂ ਤੋਂ ਮਾਇਆ ਤੋਂ ਹੁੰਦੀਆ ਲੜਾਈਆਂ ਮੀਡੀਆ ਰਾਹੀਂ ਪੜ੍ਹੀਆਂ ਸੁਣੀਆਂ ਜਾਂਦੀਆਂ ਹਨ। ਔਰੰਗਜ਼ੇਬ ਦਾ ਸ਼ਾਹਜਹਾਨ ਦੇ ਬੁਢਾਪੇ ਸਮੇਂ ਆਪਣੇ ਬਾਦਸ਼ਾਹ ਪਿਓ ਨੂੰ ਕੈਦ ਕਰਨ ਦਾ ਵਿਹਾਰ ਵੀ ਜੱਗ ਜਾਹਰ ਹੈ। ਜਿਨ੍ਹਾਂ ਬਾਰੇ ਸਾਮ੍ਹਣੇ ਗੱਲ ਆਉਂਦਿਆਂ ਹੀ ਕਹਿ ਦੇਈ ਦਾ ਹੈ ਕਿ ਕਲਜੁਗ ਦਾ ਸਮਾਂ ਆ ਗਿਆ ਹੈ। ਇਹ ਵੀ ਕਹਾਵਤ ਪੁੱਤਰ ਬਾਰੇ ਹੀ ਸੁਣੀ ਗਈ ਹੈ ਕਿ ਜਦੋਂ ਉਹ ਆਪਣੇ ਬੁੱਢੇ ਪਿਓ ਨੂੰ ਡੂੰਘੇ ਪਾਣੀ ਵਿਚ ਸੁੱਟਣ ਲਈ ਪਿੱਠ 'ਤੇ ਚੁੱਕ ਕੇ ਪਾਣੀ ਵਿਚ ਵੜਿਆ ਤਾਂ ਉਸ ਨੇ ਕਿਹਾ,"ਕਾਕਾ ਮੈਨੂੰ ਏਥੇ ਨਾ ਸੁੱਟ ਏਥੇ ਤਾਂ ਮੈਂ ਆਪਣੇ ਪਿਓ ਨੂੰ ਸੁੱਟਿਆ ਸੀ।

ਸਲੱਗ ਤੇ ਕਪੂਤ ਬਾਰੇ ਇਹ ਅਖਾਣ ਵੀ ਆਮ ਸੁਣੀ ਦਾ ਹੈ ਕਿ-

ਪੂਤ ਕਪੂਤ ਤੋ ਕਉ ਧਨ ਸੰਚੈ
ਪੂਤ ਸਪੂਤ ਤਉ ਕਉ ਧਨ ਸੰਚੈ॥

ਭਾਵ ਜੇ ਪੁੱਤਰ, ਸਪੁੱਤਰ ਹੈ ਤਾਂ ਉਹਦੇ ਵਾਸਤੇ ਪਿਓ ਨੂੰ ਮਾਇਆ 'ਕੱਠੀ ਕਰਨ ਦੀ ਲੋੜ ਨਹੀਂ, ਉਸਨੇ ਕਮਾ ਹੀ ਲੈਣੀ ਹੈ ਅਤੇ ਪਿਓ ਦੀ ਮਹਿਮਾ ਵਧਾਉਣੀ ਹੈ। ਜੇ ਉਹ ਕਪੁੱਤਰ ਹੈ ਤਾਂ ਉਸ ਲਈ ਮਾਇਆ ਕਿਉਂ ਜੋੜੀ ਜਾਏ ਅਤੇ ਉਸ ਨੇ ਉਡਾ ਹੀ ਦੇਣੀ ਹੈ ਅਤੇ ਫੇਰ ਧੂੰਏ ਦਾ ਫ਼ਕੀਰ ਹੋ ਜਾਣਾ ਹੈ।

ਸਪੁੱਤਰਾਂ ਵਿਚੋਂ ਸਾਡੇ ਪੌਰਾਣਿਕ ਹਵਾਲਿਆਂ ਵਿਚੋਂ ਸਭ ਤੋਂ ਵੱਡੀ ਮਿਸਾਲ ਸਰਵਣ ਦੀ ਦਿੱਤੀ ਜਾਂਦੀ ਹੈ। ਚੌਥੇ ਪਾਤਸ਼ਾਹ ਤੋਂ ਬਾਅਦ ਰਾਜਯੋਗ ਗੱਦੀ ਉਸੇ ਪੁੱਤਰ-ਪੋਤਰੇ ਨੂੰ ਮਿਲੀ ਜਿਹੜਾ ਸਪੁੱਤਰ ਸੀ, ਉਸ ਗੱਦੀ ਦੇ ਯੋਗ ਸੀ।

ਆਮ ਅਖਾਣ ਹੈ ਪੁੱਤ ਕਪੁੱਤ ਹੋ ਜਾਂਦੇ ਹਨ, ਮਾਪੇ ਕੁਮਾਪੇ ਨਹੀਂ ਹੁੰਦੇ। ਇਕ ਪਿਤਾ ਪੰਜ ਪੁੱਤਰਾਂ ਨੂੰ ਪਾਲ ਸਕਦਾ ਹੈ, ਪੰਜ ਪੁੱਤਰ ਆਪਣੇ ਮਾਪਿਆਂ ਨੂੰ ਨਹੀਂ ਪਾਲ ਸਕਦੇ। ਰੋਟੀ-ਕੱਪੜਾ ਦੇਣ ਲਗਿਆਂ ਵਾਰੀਆਂ ਲੱਗੀਆਂ ਹੁੰਦੀਆਂ ਹਨ ਕਿ ਐਨੇ ਸਾਲ ਜਾਂ ਮਹੀਨੇ ਇਕ ਕੋਲ ਅਤੇ ਐਨੇ-ਐਨੇ ਬਾਕੀਆਂ ਕੋਲ ਰਹਾਂਗੇ। ਮਾਪਿਆਂ ਦੇ ਆਉਣ ਵੇਲੇ ਕਈਆਂ ਦਾ ਮੂੰਹ ਗਰੂੰਢ ਵਰਗਾ ਬਣ ਜਾਂਦਾ ਹੈ ਅਤੇ ਮੱਥੇ 'ਤੇ ਤਿਓੜੀਆਂ ਹੁੰਦੀਆਂ ਹਨ। ਉਹ ਉਹਨਾਂ ਦੇ ਜਾਣ ਲੱਗਿਆਂ ਕੱਛਾਂ ਵਜਾਉਂਦੇ ਹਨ।

ਕੁਝ ਤਾਂ ਮਾਪੇ ਵੀ ਅਪਵਾਦ ਹੁੰਦੇ ਹਨ। ਉਹ ਵੀ ਆਪਣੇ ਭੈੜੇ ਸੁਭਾ ਦਾ ਸਬੂਤ ਦਿੰਦੇ ਹਨ। ਹਰਨਾਖਸ਼ ਤੋਂ ਵੱਡੀ ਮਿਸਾਲ ਕੀ ਲਈ ਜਾਏ। ਧਰੂ ਵੀ ਖ਼ੁਸ਼ੀ ਨਾਲ ਬਚਪਨ ਵਿੱਚ ਹੀ ਤਪ ਕਰਨ ਨਹੀਂ ਸੀ ਗਿਆ।

ਚੰਗੇ ਬੱਚੇ ਮਾਪਿਆਂ ਦੀ ਮਹਿਮਾ ਵਧਾਉਂਦੇ ਹਨ। ਉਹਨਾਂ ਦੇ ਚੰਗੇ ਗੁਣਾਂ ਨੂੰ ਅੱਗੇ ਲੈ ਕੇ ਜਾਂਦੇ ਹਨ। ਉਹਨਾਂ ਨੂੰ ਯਾਦ ਕਰਨ ਵਾਸਤੇ ਹੋਰਾਂ ਨੂੰ ਵੀ ਆਪਣੇ ਨਾਲ ਜੋੜਦੇ ਹਨ। ਜਿਸ ਨਾਲ ਉਹ ਆਪ ਵੀ ਜੱਸ ਖੱਟਦੇ ਹਨ ਅਤੇ ਮਾਪਿਆਂ ਦੀ ਮਹਿਮਾ ਹੋਣ ਕਰਕੇ ਤਸੱਲੀ ਮਹਿਸੂਸ ਕਰਦੇ ਹਨ।

